# ਸੁਬਰਾਮਨੀਆ ਭਾਰਤੀ

ਪ੍ਰੇਮਾ ਨੰਦਕੁਮਾਰ

ਅਨੁਵਾਦਕ
ਮੋਹਨ ਭੰਡਾਰੀ



ਨੈਸ਼ਨਲ ਬੁਕ ਟਰੱਸਟ, ਇੰਡੀਆ
ਨਵੀਂ ਦਿੱਲੀ

# ਤਤਕਰਾ

## ਭਾਗ I : ਜੀਵਨ



## ਭਾਗ II : ਰਚਨਾਵਾਂ

ਦੱਖਣੀ ਭਾਰਤ ਵਿਚ ਆਰੰਭ ਹੋਣ ਵਾਲੇ ਮੁੱਢਲੇ ਉਦਯੋਗੀ ਧੰਦਿਆਂ ਵਿਚੋਂ ਇਹ ਇਕ ਸੀ ।

ਚਿੰਨਾਸੁਆਮੀ ਆਇਰ ਦਾ ਵਿਆਹ ਉਹਦੀ ਮਮੇਰੀ ਭੈਣ ਲਕਸ਼ਮੀ ਨਾਲ ਹੋਇਆ । ਉਹ ਬਹੁਤ ਸੁਹਣੀ ਅਤੇ ਦਿਆਲੂ ਸੁਭਾਅ ਦੀ ਸੀ। ਉਹਨਾਂ ਦਾ ਦੰਪਤੀ ਜੀਵਨ ਸੰਤੁਸ਼ਟ ਅਤੇ ਖੁਸ਼ੀਆਂ ਭਰਿਆ ਸੀ । ਇੱਟਾਯਾਪੁਰਮ ਵਿਖੇ 11 ਦਸੰਬਰ 1882 ਨੂੰ ਉਹਨਾਂ ਦੇ ਘਰ ਪਹਿਲਾ ਬੇਟਾ ਜੰਮਿਆ । ਉਹਦਾ ਨਾਂ ਸੁਬਰਾਮਨੀਅਮ ਰੱਖਿਆ ਗਿਆ । ਤਮਿਲ ਕੈਲੰਡਰ ਅਨੁਸਾਰ ਉਹਦਾ ਜਨਮ ਚਿੱਤ੍ਰਭਾਨ ਵਰ੍ਹੇ ਦੇ ਕਾਰਥੀਗਾਈ ਮਹੀਨੇ ਵਿਚ 'ਮੂਲਮ' ਗ੍ਰਹਿ ਅਧੀਨ ਹੋਇਆ । ਤਮਿਲ ਵਿਚ ਇੱਕ ਕਹਾਵਤ ਮਸ਼ਹੂਰ ਹੈ ਕਿ ਜੇ 'ਮੂਲਮ' ਗ੍ਰਹਿ ਅਧੀਨ ਮੁੰਡਾ ਜੰਮੇਂ ਤਾਂ ਉਹ ਸ਼ਾਹੀ ਜੀਵਨ ਬਤੀਤ ਕਰੇਗਾ । ਇਹ ਕਹਾਵਤ ਸੁਬਰਾਮਨੀਆ ਭਾਰਤੀ ਉਤੇ ਇੰਨ-ਬਿੰਨ ਢੁੱਕਦੀ ਜਾਪਦੀ ਹੈ ਕਿਉਂਕਿ ਉਹ ਨਿਸ਼ਚੇ ਹੀ ਆਧੁਨਿਕ ਤਮਿਲ ਕਵਿਤਾ ਦਾ ਬਾਦਸ਼ਾਹ ਹੈ । ਉਹਦੇ ਜਨਮ ਨਾਲ ਘਰ 'ਚ ਲਹਿਰ ਬਹਿਰ ਹੋ ਗਈ ਅਤੇ ਇਉਂ ਉਹ ਟੱਬਰ ਦਾ ਹਰਮਨ-ਪਿਆਰਾ ਜੀਅ ਬਣ ਗਿਆ । ਉਹਨੂੰ ਘਰ ਵਿਚ ਸਾਰੇ ਲਾਡ ਨਾਲ ਸੁਬੱਈਆ ਕਹਿੰਦੇ ਸਨ । ਇੱਟਾਯਾਪੁਰਮ 'ਚ ਸੁਬੱਈਆ ਦਾ ਬਹੁਤ ਵੱਡਾ ਆਰ-ਪਰਿਵਾਰ ਸੀ । ਉਹਦੇ ਨਾਨਾ-ਨਾਨੀ ਵੀ ਉਸੇ ਸ਼ਹਿਰ 'ਚ ਰਹਿੰਦੇ ਸਨ । ਉਹਦਾ ਨਾਨਾ ਰਾਮਸੁਆਮੀ ਆਇਰ ਤਾਂ ਨਿੱਕੇ ਸੁਬੱਈਆ ਉਤੋਂ ਆਪਣੀ ਜਾਨ ਵਾਰਦਾ ਸੀ । ਗੂੜ੍ਹੇ ਮਿੱਤਰਾਂ ਵਾਂਗ ਉਹ ਸੁਬੱਈਆ ਦੇ ਸਦਾ ਅੰਗ-ਸੰਗ ਰਹਿੰਦਾ । ਉਥੇ ਉਹਦੇ ਮਮੇਰੇ ਭੈਣ-ਭਾਈ ਸਨ ਅਤੇ ਇੱਕ ਜਵਾਨ ਮਾਮਾ ਵੀ ਸੀ । ਸੁਬੱਈਆ ਅਜੇ ਮਸਾਂ ਪੰਜ ਸਾਲ ਦਾ ਹੋਇਆ ਸੀ ਕਿ ਉਹਦੀ ਮਾਂ ਲਕਸ਼ਮੀ ਅਚਾਨਕ ਸੁਰਗ ਸਿਧਾਰ ਗਈ । ਇਹ ਤਾਂ ਉਹਦੀ ਕਿਸਮਤ ਚੰਗੀ ਸੀ ਕਿ ਉਹਨੂੰ ਨਾਨਕਾ ਪਰਿਵਾਰ ਬਹੁਤ ਮੋਹ ਕਰਨ ਵਾਲਾ ਮਿਲਿਆ ਸੀ । ਇਸ ਮੌਤ ਨਾਲ ਚਿੰਨਾਸੁਆਮੀ ਆਇਰ ਨੂੰ ਬੜਾ ਵੱਡਾ ਸਦਮਾ ਪਹੁੰਚਿਆ । ਸੁਬੱਈਆ ਲਈ ਤਾਂ ਇਸ ਵਿਛੋੜੇ ਦਾ ਦੁੱਖ ਅਸਹਿ ਸੀ । ਉਹਦੀ ਜ਼ਿੰਦਗੀ ਵਿਚ ਕਦੇ ਵੀ ਨਾ ਪੂਰਿਆ ਜਾਣ ਵਾਲਾ ਖੱਪਾ ਪੈ ਗਿਆ ਸੀ । ਇਸ ਸਦਮੇ ਨੂੰ ਉਹ ਕਦੇ ਵੀ ਨਾ ਭੁੱਲ ਸਕਿਆ । ਆਪਣੀ ਮਾਂ ਦੇ ਵਿਛੋੜੇ ਨੂੰ ਉਹਨੇ ਏਨੀ ਸ਼ਿੱਦਤ ਨਾਲ ਮਹਿਸੂਸ ਕੀਤਾ ਕਿ ਆਪਣੀ ਉਮਰ ਦੇ ਅਖੀਰੀ ਵਰ੍ਹਿਆਂ 'ਚ ਵੀ ਜੇ ਕਦੇ ਉਹ ਕਿਸੇ ਤੋਂ ਅਚਾਨਕ 'ਮਾਂ' ਸ਼ਬਦ ਸੁਣ ਲੈਂਦਾ ਤਾਂ ਉਹਦੇ ਅੰਦਰੋਂ ਦਰਦ ਭਰੀ ਹੂਕ ਨਿਕਲ ਜਾਂਦੀ ।

ਇਸ ਔਖੀ ਘੜੀ 'ਚ ਨਾਨਾ ਹੀ ਸੁਬੱਈਆ ਦੀ ਮਦਦ ਲਈ ਬਹੁੜਿਆ ਅਤੇ ਉਹਦੀ ਪੜ੍ਹਾਈ 'ਚ ਨਿੱਜੀ ਦਿਲਚਸਪੀ ਲੈਣ ਲੱਗਾ । ਮਾਂ ਦੀ ਥਾਂ ਸੁਬੱਈਆ ਦੀ ਛੋਟੀ ਮਾਸੀ ਸੀਤਾ ਨੇ ਸੰਭਾਲ ਲਈ । ਸੁਬੱਈਆ ਦੀ ਇਹ ਮਤੇਈ ਮਾਂ ਵੀ ਉਸ ਉਤੇ ਬਹੁਤ ਮਿਹਰਬਾਨ ਸੀ । ਨਿਰਸੰਦੇਹ, ਸਖ਼ਤ ਬਾਪ ਅਤੇ ਆਦਰਸ਼ਵਾਦੀ ਬੇਟੇ ਵਿਚਕਾਰ

ਆਏ ਤਣਾਉ ਦੇ ਕਈ ਮੌਕੇ ਉਸਨੇ ਕੁਸ਼ਲਤਾ ਨਾਲ ਸੰਭਾਲੇ ਹੋਣਗੇ। ਚਿੰਨਾਸੁਆਮੀ ਆਇਰ ਦੇ ਦੂਜੇ ਵਿਆਹ ਦੌਰਾਨ, ਸੁਬੱਈਆ ਨੂੰ ਜਨੇਊ ਪਾਉਣ ਦੀ ਪਵਿੱਤਰ ਰਸਮ ਅਦਾ ਕੀਤੀ ਗਈ। ਉਹ ਆਪਣੀ ਉਮਰ ਤੋਂ ਵੱਧ ਸਿਆਣਾ ਬੱਚਾ ਸੀ ਅਤੇ ਕਿਸੇ ਵੀ ਇਕੱਠ ਵਿਚ ਉਹ ਉਥੇ ਹਾਜ਼ਰ ਸਾਰੇ ਲੋਕਾਂ ਦਾ ਧਿਆਨ ਹਾਸੇ-ਮਜ਼ਾਕ ਨਾਲ, ਆਪਣੇ ਵਲ ਖਿੱਚ ਲੈਂਦਾ।

ਪਰ ਸਕੂਲ ਜਾਣ ਤੋਂ ਉਹਨੂੰ ਦਿਲੀ ਘ੍ਰਿਣਾ ਸੀ ਅਤੇ ਉਥੋਂ ਉਹ ਅਕਸਰ ਭਗੌੜਾ ਹੀ ਰਹਿੰਦਾ। ਆਪਣੇ ਜੁਆਨ ਮਾਮੇ ਸਾਂਬਾਸਿਵਮ ਨਾਲ ਰਲਕੇ ਉਹ ਘੰਟਿਆਂ ਬੱਧੀ ਇੱਲਤਾਂ ਕਰਦਾ ਰਹਿੰਦਾ ਅਤੇ ਆਪਣੀ ਪੜ੍ਹਾਈ ਵੱਲ ਭੋਰਾ ਧਿਆਨ ਨਾ ਦਿੰਦਾ। ਇਕ ਘਟਨਾ ਤਾਂ ਅਜਿਹੀ ਵਾਪਰੀ ਜੋ ਬੜੀ ਖ਼ਤਰਨਾਕ ਸਾਬਤ ਹੋ ਸਕਦੀ ਸੀ। ਸਾਂਬਾਸਿਵਮ ਅਤੇ ਸੁੱਬਈਆ ਦੋਵੇਂ ਚਿੰਨਾਸੁਆਮੀ ਆਇਰ ਦੀ ਕਪੜੇ ਦੀ ਮਿੱਲ 'ਚ ਅਕਸਰ ਖੇਲਣ ਜਾਇਆ ਕਰਦੇ ਸਨ। ਇਉਂ ਕਰਨ ਲਈ ਉਹਦਾ ਬਾਪ ਵੀ ਉਹਨਾਂ ਨੂੰ ਹੱਲਾਸ਼ੇਰੀ ਦਿੰਦਾ ਰਹਿੰਦਾ। ਉਹਦਾ ਵਿਚਾਰ ਸੀ ਕਿ ਮਿੱਲ 'ਚ ਆਉਣ ਨਾਲ ਸੁਬੱਈਆ ਦੀ ਆਧੁਨਿਕ ਤਕਨਾਲੋਜੀ ਵਿਚ ਦਿਲਚਸਪੀ ਵਧੇਗੀ। ਇਕ ਸ਼ਾਮ ਦੋਵੇਂ ਮੁੰਡੇ ਕੰਧ ਟੱਪ ਕੇ ਮਿੱਲ ਵਿਚ ਜਾ ਵੜੇ। ਆਇਰ ਦੇ ਮੇਜ਼ ਦੀ ਦਰਾਜ਼ ਖੁਲ੍ਹੀ ਦੇਖ ਕੇ ਉਹ ਪੈਸੇ ਲੱਭਣ ਲਈ ਫੋਲਾ-ਫਾਲੀ ਕਰਨ ਲੱਗ ਪਏ। ਪੈਸਿਆਂ ਦੀ ਥਾਂ ਉਥੇ ਪਿਆ ਪਿਸਤੌਲ ਉਹਨਾਂ ਦੇ ਹੱਥ ਲੱਗ ਗਿਆ। ਇਹ ਨਾ ਜਾਣਦਿਆਂ ਕਿ ਉਹ ਕੀ ਬਲਾਅ ਹੈ, ਸਾਂਬਾਸਿਵਮ ਨੇ ਉਸ ਨਾਲ ਛੇੜ-ਛਾੜ ਸ਼ੁਰੂ ਕਰ ਦਿੱਤੀ। ਅਚਾਨਕ ਪਿਸਤੌਲ ਚੱਲ ਗਿਆ ਅਤੇ ਸੁਬੱਈਆ ਭਾਰਤੀ ਮਸਾਂ ਬਚਿਆ। ਪਰ ਉਹ ਇਸ ਘਟਨਾ ਤੋਂ ਡਰਿਆ ਬਿਲਕੁਲ ਨਾ; ਉਹਨੂੰ ਵਿਦਵਾਨ ਬਣਾਉਣ ਦੀ ਉਹਦੇ ਬਾਪ ਦੀ ਰੀਝ ਦੇ ਬਾਵਜੂਦ ਉਹ ਪਹਿਲਾਂ ਵਾਂਗ ਹੀ ਚੰਚਲ ਦਾ ਚੰਚਲ ਰਿਹਾ। ਜਦੋਂ ਕਦੇ ਵੀ ਚਿੰਨਾਸੁਆਮੀ ਆਇਰ ਨੇ ਉਸ ਵਿਗੜੇ ਹੋਏ ਮੁੰਡੇ ਨੂੰ ਗੰਭੀਰਤਾ ਨਾਲ ਪੜ੍ਹਾਉਣ ਦੀ ਕੋਸ਼ਿਸ਼ ਕੀਤੀ, ਉਹ ਜਾਂ ਤਾਂ ਕਲਪਨਾ ਵਿਚ ਗੁਆਚ ਜਾਂਦਾ ਜਾਂ ਫੇਰ ਤਮਿਲ 'ਚ ਆਮੁਹਾਰੇ ਕਵਿਤਾਵਾਂ ਜੋੜਨ ਲੱਗ ਪੈਂਦਾ। ਉਹਦੇ ਅਧਿਆਪਕ ਵੀ ਉਹਦਾ ਰੁਝਾਨ ਪੜ੍ਹਾਈ ਵਲ ਮੋੜਨ ਤੋਂ ਅਸਫਲ ਰਹੇ। ਅਜਿਹੇ ਵਿਦਿਆਰਥੀ ਦਾ ਕੋਈ ਕੀ ਕਰੇ, ਜੋ ਉਸਤਾਦ ਦੇ ਮੂੰਹੋਂ ਨਿਕਲੇ ਹਰ ਸ਼ਬਦ ਉਤੇ ਝਪਟ ਪਏ ਅਤੇ ਤੁਕਬੰਦੀ ਕਰਨੀ ਸ਼ੁਰੂ ਕਰ ਦੇਵੇ।

ਪਿਉ ਦੇ ਸਖ਼ਤ ਅਨੁਸ਼ਾਸਨੀ ਵਤੀਰੇ ਕਾਰਨ ਭਾਰਤੀ ਦੀ ਇਕੱਲਤਾ ਹੋਰ ਵੀ ਵਧ ਗਈ। ਸਾਂਬਾਸਿਵਮ ਤੋਂ ਬਿਨਾਂ ਉਹਨੂੰ ਆਪਣੇ ਹਾਣ ਦੇ ਹੋਰ ਬੱਚਿਆਂ ਨਾਲ ਮਿਤ੍ਰਤਾ ਪਾਉਣ ਦੀ ਖੁਲ੍ਹ ਨਹੀਂ ਸੀ। ਆਪਣੇ ਪੁੱਤ ਦੇ ਢੀਠਪੁਣੇ ਤੋਂ ਤੰਗ ਆ ਕੇ ਬਾਪ ਆਪਣੀ ਜਾਣੇ ਉਹਨੂੰ ਇਹ ਸਜ਼ਾ ਦੇ ਰਿਹਾ ਸੀ! ਉਹਦੀ ਜ਼ਿੰਦਗੀ ਦੇ ਇਸ ਪੜਾਅ ਬਾਰੇ ਭਾਰਤੀ ਦੀ ਆਤਮਕਥਾ ਵਿਚ ਬੜਾ ਕਰੁਣਾਮਈ ਵਰਣਨ ਮਿਲਦਾ ਹੈ।

ਆਪਣੀ ਇਕੱਲਤਾ ਸਦਕਾ ਭਾਰਤੀ ਅੰਤਰਮੁਖੀ ਹੋ ਗਿਆ। ਉਹਦਾ ਕਹਿਣਾ ਹੈ ਕਿ ਉਹਨਾਂ ਹੀ ਇਕੱਲਤਾਭਰੇ ਦਿਨਾਂ 'ਚ ਉਹਦਾ ਪਹਿਲਾ ਅਤੇ ਅਮਰ ਪਿਆਰ ਕਵਿਤਾ ਦੀ ਦੇਵੀ ਨਾਲ ਪੈ ਗਿਆ :

ਜਿਉ ਪਿਆਰ-ਮੱਤੇ ਦੋ ਪੰਛੀ
ਖੁਸ਼ ਹੋ ਕੇ ਬਨ ਵਿਚ ਘੁੰਮਣ
ਜਾਂ ਦੇਵ ਲੋਕ ਦੇ ਵਾਸੀ
ਕਿਸੇ ਖੁਸ਼ੀ ਅਗੰਮੀ ਦੇ ਵੱਸ
ਦੇਂਦੇ ਨੇ ਪਾਵਨ ਚੁੰਮਣ—
ਜਿਥੇ ਦੇਹ ਮਨਫ਼ੀ ਹੁੰਦੀ
ਰੂਹਾਂ ਦਾ ਅਮਰ ਮਿਲਾਪ
ਕੁਝ ਰੋਜ਼ ਮਾਣਿਆ ਮੈਂ ਇੰਜ
'ਉਸ' ਨਾਲ ਰੂਹਾਨੀ ਸਾਥ।

ਭਾਰਤੀ ਦੇ ਨਾਨੇ ਨੂੰ ਉਹਦੀ ਇਹ ਬੇਖੁਦੀ ਚੰਗੀ ਲਗਦੀ ਸੀ ਅਤੇ ਉਹਨੇ ਉਸ ਨੂੰ ਤਮਿਲ ਦੀ ਕੁਝ ਕਲਾਸਕੀ ਕਵਿਤਾ ਪੜ੍ਹਾਈ। ਉਥੋਂ ਦੇ ਰਹਿਣ ਵਾਲੇ ਇਕ ਬੁੱਢੇ ਪੰਡਿਤ ਨੇ ਭਾਰਤੀ ਨੂੰ ਕੰਬਨ ਰਚਿਤ ਮਹਾਂਕਾਵਿ ਰਾਮਾਇਣ ਦੀ ਦੀਖਿਆ ਦਿੱਤੀ। ਪਰ ਚਿੱਨਾਸੁਆਮੀ ਆਇਰ ਭਾਰਤੀ ਦੇ ਤਮਿਲ ਅਧਿਐਨ ਨੂੰ ਚੰਗਾ ਨਹੀਂ ਸੀ ਸਮਝਦਾ। ਉਹਦੀ ਇੱਛਾ ਸੀ ਕਿ ਉਹਦਾ ਬੱਚਾ ਆਧੁਨਿਕ ਯੁਗ ਦੇ ਹਾਣ ਦਾ ਹੋਵੇ ਭਾਵ, ਕਿ ਉਹ ਅੰਗ੍ਰੇਜ਼ੀ 'ਚ ਮਾਹਿਰ ਹੋਵੇ। ਆਪਣੇ ਬਾਪ ਦੇ ਕ੍ਰੋਧ ਤੋਂ ਬਚਣ ਦਾ ਮਾਰਿਆ, ਸੁਬੱਈਆ ਮੰਦਰ ਦੇ ਖੱਲਾਂ ਖੂੰਜਿਆਂ ਵਿਚ ਘੰਟਿਆਂ ਬੱਧੀ ਛੁਪਿਆ ਰਹਿੰਦਾ ਅਤੇ ਚੁਪੀਤੇ, ਤਮਿਲ ਸਾਹਿੱਤ ਦਾ ਅਧਿਐਨ ਕਰਦਾ ਰਹਿੰਦਾ। ਇਟਾਯਾਪੁਰਮ 'ਚ ਉਹਦੇ ਇਕ ਸਹਿਪਾਠੀ, ਐਸ. ਸੋਮਾਸੁੰਦਰ ਭਾਰਤੀ ਦਾ ਕਹਿਣਾ ਹੈ :

"ਮੈਨੂੰ ਇਸ ਗੱਲ ਦਾ ਨਿੱਜੀ ਗਿਆਨ ਹੈ ਕਿ ਕਿਵੇਂ ਲੋਕ ਭਾਰਤੀ ਦੇ ਬਾਪ ਦੀਆਂ ਸਿਫ਼ਤਾਂ ਕਰਦੇ ਨਹੀਂ ਸਨ ਥੱਕਦੇ ਕਿ ਉਹਦੇ ਬੱਚੇ ਨੂੰ ਕਵਿਤਾ ਦੀ ਕਮਾਲ ਦੀ ਰੱਬੀ ਦਾਤ ਮਿਲੀ ਹੋਈ ਹੈ। ਜਦੋਂ ਉਹ ਅਜੇ ਮਸਾਂ ਅੱਠ ਸਾਲ ਦਾ ਸੀ ਤਾਂ ਦੂਜਿਆਂ ਦੇ ਬਹਿਰ ਉਤੇ ਸ਼ਾਨਦਾਰ ਕਵਿਤਾਵਾਂ ਜੋੜ ਲੈਂਦਾ ਸੀ। ਮੰਨੇ ਪ੍ਰਮੰਨੇ ਸ਼ਾਇਰ ਇਸ ਅਸਚਰਜ ਘਟਨਾ ਉਤੇ ਦੰਗ ਰਹਿ ਜਾਂਦੇ ਸਨ।"

ਚਿੰਤਿਤ ਬਾਪ ਨੂੰ ਇਹ ਸਿਫ਼ਤਾਂ ਬਿਲਕੁਲ ਸੰਤੁਸ਼ਟ ਨਹੀਂ ਸਨ ਕਰਦੀਆਂ। ਉਹਨੂੰ ਤਾਂ ਉਸਦੇ ਭਵਿੱਖ ਦੀ ਚਿੰਤਾ ਸੀ। ਸੋ ਉਹਨੇ ਹਾਈ ਸਕੂਲ ਦੀ ਸਿਖਿਆ ਪ੍ਰਾਪਤ ਕਰਨ ਵਾਸਤੇ ਸੁਬਈਆ ਨੂੰ ਤਿਰੂਨੇਲਵੇਲੀ ਭੇਜਣ ਦਾ ਫੈਸਲਾ ਕਰ ਲਿਆ।

## ਸਿਖਿਆ : ਤਿਰੂਨੇਲਵੇਲੀ ਅਤੇ ਬਨਾਰਸ

ਸੁਬੱਈਆ ਜਕੋਤੱਕੀ ਵਿਚ ਅੰਗਰੇਜ਼ੀ ਵਿਦਿਆ ਪ੍ਰਾਪਤ ਕਰਨ ਲਈ ਤਿਰੂਨੇਲਵੇਲੀ ਚਲਿਆ ਤਾਂ ਗਿਆ; ਪਰ ਉਸਦੀ ਹਾਲਤ ਰਾਬਿੰਦਰ ਨਾਥ ਟੈਗੋਰ ਦੀ ਮਾਰਮਿਕ ਕਹਾਣੀ 'ਘਰ ਵਾਪਸੀ' ਦੇ ਪਾਤਰ ਪਾਠਕ ਚੱਕਰਵਰਤੀ ਨਾਲੋਂ ਵੱਖਰੀ ਨਹੀਂ ਸੀ। ਉਥੇ ਉਹਨੂੰ ਆਪਣੇ ਹਮਦਰਦ ਨਾਨੇ ਅਤੇ ਮੋਹ ਕਰਨ ਵਾਲੀ ਮਾਸੀ ਦੀ ਯਾਦ ਸਭ ਤੋਂ ਵੱਧ ਆਉਂਦੀ ਰਹੀ। ਭਾਵੇਂ ਤਿਰੂਨੇਲਵੇਲੀ ਵਿਚ ਉਹਦੀ ਦੇਖ-ਭਾਲ ਕਰਨ ਲਈ ਉਹਦੇ ਚਾਚੇ ਸਨ ਪਰ ਉਹਨਾ ਕੋਲੋਂ ਉਹਨੂੰ ਤ੍ਰਿਪਤ ਕਰਨ ਵਾਲਾ ਉਹ ਨਿੱਘ ਨਾ ਮਿਲਿਆ ਜਿਸਦੀ ਕਿ ਉਸ 'ਕੱਲੇ ਕਾਰੇ' ਮੁੰਡੇ ਨੂੰ ਲੋੜ ਸੀ। ਹਿੰਦੂ ਕਾਲਿਜ ਵਿਚ ਹਾਈ ਸਕੂਲ ਦੀ ਰੁੱਖੀ ਅਤੇ ਦਮਘੋਟੂ ਪੜ੍ਹਾਈ ਕਰਦਿਆਂ ਉਹਨੇ ਉਥੇ ਕਈ ਨੀਰਸ ਸਾਲ ਬਿਤਾਏ। ਪਿਛੋਂ ਉਹਨੂੰ ਮਹਿਸੂਸ ਹੋਇਆ ਕਿ ਉਹਦੀ ਜ਼ਿੰਦਗੀ ਦਾ ਇਹ ਸਭ ਤੋਂ ਭੈੜਾ ਸਮਾਂ ਸੀ। ਉਹਦੇ ਅੰਦਰ ਤਮਿਲ ਸਾਹਿੱਤ ਲਈ ਵਲਵਲੇ ਠਾਠਾਂ ਮਾਰ ਰਹੇ ਸਨ ਪਰ ਉਹਨੂੰ ਇਹ ਸਭ ਕੁਝ ਛੱਡਣਾ ਪੈ ਰਿਹਾ ਸੀ ਅਤੇ ਅੰਗਰੇਜ਼ੀ ਭਾਸ਼ਾ ਤੇ 'ਵਿਦੇਸ਼ੀ' ਵਿਗਿਆਨ ਪੜ੍ਹਨੇ ਪੈ ਰਹੇ ਸਨ। ਉਹ ਤਲਖ਼ੀ ਨਾਲ ਲਿਖਦਾ ਹੈ :

> ਬਾਪ ਮੇਰੇ ਨੇ ਜਬਰਨ ਮੈਨੂੰ
> ਭੇਜ ਦਿੱਤਾ ਨੇਲਾਈ।
> ਉਥੇ ਜਾ ਕੇ ਕਰਾਂ 'ਬਦੇਸੀ'
> ਲਾ ਮਨ-ਚਿੱਤ ਪੜ੍ਹਾਈ।
> ਮਾਂ ਬੋਲੀ ਨੂੰ ਤਿਆਗ ਪੈ ਗਿਆ
> ਇੰਗਲਿਸ਼ ਦੇ ਸੰਗ ਵਾਹ—
> ਜਿਵੇ ਸ਼ੇਰ ਦੇ ਬੱਚੇ ਮੂਹਰੇ
> ਸੁੱਟਿਆ ਹੋਵੇ ਘਾਹ।

ਫੇਰ ਵੀ, ਉਹਦੇ ਜੀਵਨ ਦੇ ਇਹ ਤਿੰਨ ਸਾਲ ਸਮੁੱਚੇ ਤੌਰ ਤੇ ਨੀਰਸ ਨਹੀਂ ਸਨ ਬੀਤੇ। ਉਹਦੇ ਜਮਾਤੀ ਉਹਦੀ ਬਹੁਤ ਸ਼ਲਾਘਾ ਕਰਦੇ ਸਨ। ਉਹਦੇ ਵਿਚ, ਸਦਾ ਮੌਕੇ ਤੇ ਕਵਿਤਾਵਾਂ ਜੋੜਨ ਦੀ ਯੋਗਤਾ ਸੀ ਅਤੇ ਵੰਗਾਰਣ ਤੇ ਉਹ ਤਿੱਖੀ ਜਵਾਬੀ ਕਵਿਤਾ ਸੁਨਾਉਣ ਲਈ ਹਰ ਵੇਲੇ ਤਿਆਰ ਰਹਿੰਦਾ। ਇਕ ਵੇਰਾਂ ਹਿੰਦੂ ਕਾਲਿਜ ਦਾ ਤਮਿਲ ਭਾਸ਼ਾ ਦਾ ਅਧਿਆਪਕ, ਸਿਵਾਰਾਮਾ ਪਿੱਲੇ, ਸੁਬੱਈਆ ਦੇ ਅਵੈੜਪਣ ਕਾਰਨ ਉਸ ਨਾਲ ਗੁੱਸੇ ਹੋ ਗਿਆ। ਉਹਨੂੰ ਗੈਲਰੀ ਦੇ ਸਭ ਤੋਂ ਉਪਰਲੇ ਬੈਂਚ ਉਤੇ ਬੈਠਾ ਦੇਖਕੇ ਪੰਡਿਤ ਨੇ ਬੋਲੀ ਮਾਰੀ :

"ਕਹਿੰਦੇ ਨੇ ਤੂੰ ਘਨਘੋਰ ਘਟਾਵਾਂ ਵਾਂਗ ਕਵਿਤਾਵਾਂ ਦਾ ਮੀਂਹ ਵਰਸਾ ਦਿੰਦੈਂ।

ਬੱਦਲਾਂ ਵਾਂਗ ਹੀ ਤੂੰ ਉਪਰ ਘੁੰਮਦਾ ਫਿਰ ਰਿਹੈਂ । ਤੂੰ ਮੇਰੇ ਸਵਾਲਾਂ ਦੇ ਜਵਾਬ ਕਾਲ਼ੇ ਮੇਘਾਂ ਵਾਂਗ ਕਿਉਂ ਨਹੀਂ ਦੇ ਰਿਹਾ ?"

ਮੁੰਡੇ ਦਾ ਜਵਾਬ ਸੀ :

"ਸਾਡੇ ਵਿਦਵਾਨ ਪੰਡਿਤ ਇਕ ਸਾਦਾ ਜਿਹਾ ਪਰ ਪ੍ਰਮੁੱਖ ਤੱਥ ਭੁੱਲ ਰਹੇ ਨੇ। ਬੱਦਲ ਆਪਣੀ ਮਰਜ਼ੀ ਅਤੇ ਖੁਸ਼ੀ ਨਾਲ ਵਰ੍ਹਦੇ ਨੇ, ਕਿਸੇ ਪੰਡਿਤ ਦੇ ਹੁਕਮ ਨਾਲ ਨਹੀਂ ।"

ਸੁਬੱਈਆ ਬੜੀ ਸਹਿਜਤਾ ਨਾਲ ਤਮਿਲ ਦੇ ਪ੍ਰਾਚੀਨ ਕਵੀਆਂ ਜਿਵੇਂ ਅੱਨਾਮਾਲਾਏ, ਰੈਂਡੀਆਰ ਅਤੇ ਪਾਡੀਕਾਸੂ ਪਲਾਵਰ ਦੀਆਂ ਵੱਖ ਵੱਖ ਕਿਸਮ ਦੀਆਂ ਰਚਨਾਵਾਂ ਵਰਗੀਆਂ ਕਵਿਤਾਵਾਂ ਵੀ ਜੋੜ ਲੈਂਦਾ ਸੀ। ਉਹਦੀਆਂ ਤਤਕਾਲਿਕ ਸ਼ਾਇਰੀ ਵਿਚ ਮਾਰੀਆਂ ਸ਼ਾਨਦਾਰ ਮੱਲਾਂ ਨੇ ਚਿੱਨਾਸਵਾਮੀ ਆਇਰ ਦੀ ਚਿੰਤਾ ਨੂੰ ਘਟਾਇਆ ਨਾ । ਸਗੋਂ ਇਹ ਹੋਰ ਵੀ ਵਧ ਗਈ ਜਦੋਂ ਮੁੰਡਾ ਦਸਵੀਂ ਦੇ ਇਮਤਿਹਾਨ ਵਿਚੋਂ ਫੇਲ੍ਹ ਹੋ ਗਿਆ । ਇਸ ਘਟਨਾ ਨਾਲ ਉਹਦੇ ਬਾਪ ਨੂੰ ਜ਼ਬਰਦਸਤ ਧੱਕਾ ਲੱਗਿਆ । ਉਹ ਤਾਂ ਸਦਾ ਸੁਹਾਵਣੇ ਸੁਫਨੇ ਲੈਂਦਾ ਸੀ ਕਿ ਉਹਦਾ ਪੁੱਤ ਪੜ੍ਹ ਲਿਖਕੇ ਵਿਦਵਾਨ ਪ੍ਰੋਫੈਸਰ ਜਾਂ ਕੋਈ ਪ੍ਰਭਾਵਸ਼ਾਲੀ ਅਫਸਰ ਬਣੇ । ਭਾਰਤੀ ਉਤੇ੍ਹ ਇਸਦਾ ਕੋਈ ਮਾੜਾ ਪ੍ਰਭਾਵ ਪਿਆ ਹੋਵੇ, ਇਸ ਬਾਰੇ ਕੁੱਝ ਨਹੀਂ ਕਿਹਾ ਜਾ ਸਕਦਾ । ਲੋਕਾਂ ਸਾਹਮਣੇ ਤਾਂ ਉਹ ਉਹੀ ਰਿਹਾ; ਹਸਮੁੱਖ ਭਾਰਤੀ । ਉਹ ਇੱਟਾਯਾਪੁਟਮ ਇਉਂ ਵਾਪਿਸ ਆਇਆ ਜਿਵੇਂ ਉਹਨੂੰ ਕਿਸੇ ਕੈਦ 'ਚੋਂ ਛੁਟਕਾਰਾ ਮਿਲਿਆ ਹੋਵੇ ! ਆਪਣੀ ਆਤਮਕਥਾ ਵਿਚ ਉਹ ਲਿਖਦਾ ਹੈ ਕਿ ਇਸ ਤਰ੍ਹਾਂ ਉਹ 'ਵਿਦੇਸ਼ੀ ਸਿਖਿਆ ਦੇ ਪ੍ਰਭਾਵ ਹੇਠ ਬੁਰੀ ਤਰ੍ਹਾਂ ਵਿਗੜਨ ਤੋਂ ਬਚ ਗਿਆ । ਆਇਰ ਨੇ ਸੁਬੱਈਆ ਨੂੰ ਜਾਗੀਰ 'ਚ ਨੌਕਰ ਕਰਵਾ ਦਿੱਤਾ, ਕਿਉਂਕਿ ਇਸ ਤੋਂ ਬਿਨਾਂ ਉਸਦੇ ਕੋਲ ਹੋਰ ਕੋਈ ਚਾਰਾ ਨਹੀਂ ਸੀ ! ਰਾਜੇ ਨੇ ਉਹਦਾ ਸੁਆਗਤ ਕੀਤਾ ਕਿਉਂਕਿ ਉਹਦੇ ਦਿਲ 'ਚ ਇਸ ਪ੍ਰੌੜ–ਪ੍ਰਤਿਭਾ ਲਈ ਸਤਿਕਾਰ ਦੀ ਭਾਵਨਾ ਸੀ । ਇਸ ਤੋਂ ਇਲਾਵਾ ਕੁਝ ਹੀ ਚਿਰ ਬਾਅਦ ਇਕ ਅਜਿਹੀ ਘਟਨਾ ਵਾਪਰੀ ਜਿਸ ਕਰਕੇ ਸੁਬੱਈਆ ਵਿਦਵਾਨਾਂ ਦੀਆਂ ਨਜ਼ਰਾਂ 'ਚ ਚੜ੍ਹ ਗਿਆ । ਇਹ ਘਟਨਾ ਕਿਸ ਮਿਤੀ ਨੂੰ ਵਾਪਰੀ ਇਸ ਬਾਰੇ ਅਜੇ ਅਨੁਮਾਨ ਹੀ ਲਗਾਏ ਜਾ ਰਹੇ ਹਨ । ਸ਼ਾਇਦ ਇਹ ਗੱਲ 1897 ਦੀ ਹੈ । ਸੁਬੱਈਆ ਰਾਜੇ ਦਾ ਚਹੇਤਾ ਸੀ । ਕੁੱਝ ਤਾਂ ਇਸ ਕਰਕੇ ਕਿ ਉਹ ਚਿੱਨਾਸੁਆਮੀ ਆਇਰ ਦਾ ਪੁੱਤ ਸੀ, ਦੂਜੇ ਉਹ ਆਪ ਬੜਾ ਹੁਸ਼ਿਆਰ ਮੁੰਡਾ ਸੀ ਜਿਸਨੂੰ ਤਮਿਲ ਅਤੇ ਅੰਗ੍ਰੇਜ਼ੀ ਦੇ ਕਲਾਸਕੀ ਗ੍ਰੰਥਾਂ ਦਾ ਚੰਗਾ ਗਿਆਨ ਸੀ । ਉਹ ਆਪਣੀ ਉਮਰ ਤੋਂ ਕਿਤੇ ਵੱਧ ਪ੍ਰੌੜ ਸੀ । ਕਹਿੰਦੇ ਨੇ ਕਿ ਚਹੇਤੇ ਦਾ ਕੋਈ ਮਿੱਤ੍ਰ ਨਹੀਂ ਹੁੰਦਾ; ਅਤੇ ਸੁਬੱਈਆ ਦੇ ਵੀ ਕੁੱਝ ਦੁਸ਼ਮਣ ਬਣ ਗਏ, ਕਿਉਂਕਿ ਉਹ ਬਹੁਤ ਮੂੰਹ ਫੱਟ ਸੀ । ਕਦੇ ਕਦੇ ਤਾਂ ਉਹ ਗੁਸਤਾਖ਼ੀ ਦੀ ਹੱਦ ਤੱਕ ਪੁੱਜ ਜਾਂਦਾ । ਇਕ ਵਾਰੀ ਦੁਸ਼ਮਣਾਂ ਦੀ ਢਾਣੀ 'ਚੋਂ

ਇੱਕ ਨੇ ਉਸਦੇ ਸਕੂਲ 'ਚੋਂ ਫੇਲ੍ਹ ਹੋਣ ਦਾ ਖੁਲ੍ਹੇ ਤੌਰ ਤੇ ਜ਼ਿਕਰ ਕਰਕੇ ਸੁਬੱਈਆ ਦਾ ਹੋਛੇ ਢੰਗ ਨਾਲ ਅਪਮਾਨ ਕਰਨ ਦੀ ਕੋਸ਼ਿਸ਼ ਕੀਤੀ । ਸੁਬੱਈਆ ਨੂੰ ਜਿਵੇਂ ਅੱਗ ਲੱਗ ਗਈ। ਸਵੈਮਾਣ ਦਾ ਪੱਕਾ ਹੋਣ ਕਰਕੇ ਉਹਨੇ ਮਿਹਣਾ ਮਾਰਨ ਵਾਲੇ ਨੂੰ ਭਰੀ ਸਭਾ 'ਚ ਵਾਦ-ਵਿਵਾਦ ਰਾਹੀਂ ਵਿਦਵਤਾ ਦੇ ਜੌਹਰ ਦਿਖਾਉਣ ਲਈ ਵੰਗਾਰਿਆ। ਇਸ ਮਹੱਤਵਪੂਰਣ ਬਹਿਸ ਦੌਰਾਨ ਰਾਜਾ ਵੀ ਮੌਜੂਦ ਸੀ। ਬਹਿਸ ਦਾ ਵਿਸ਼ਾ ਸੀ 'ਸਿਖਿਆ'। ਉਸ ਦਰਬਾਰੀ ਵਲੋਂ ਇਕ ਵਿਦਵਾਨ ਪੰਡਿਤ ਨੇ ਬਹਿਸ ਦਾ ਆਗਾਜ਼ ਕੀਤਾ। ਇਸ ਪਿਛੋਂ ਸੁਬੱਈਆ ਉਠਿਆ ਅਤੇ ਉਹਨੇ ਬੜਾ ਸ਼ਾਨਦਾਰ, ਹਾਸ-ਵਿਨੋਦ ਭਰਪੂਰ ਅਤੇ ਪ੍ਰਵਾਹਮਈ ਭਾਸ਼ਣ ਦਿੱਤਾ। ਹਰ ਦਲੀਲ ਏਨੀ ਸੂਤ੍ਰਬੱਧ ਅਤੇ ਲਾਜਵਾਬ ਸੀ ਕਿ ਸਰੋਤੇ ਅਵਾਕ ਰਹਿ ਗਏ। ਫੇਰ ਇੱਕ ਬਿਰਧ ਪੰਡਿਤ ਜੋ ਆਪਣੀ ਵਿਦਵਤਾ ਕਰਕੇ ਸਭ ਦੇ ਸਤਿਕਾਰ ਦਾ ਪਾਤਰ ਸੀ, ਉਠਿਆ ਅਤੇ ਉਸਨੇ ਸੁਬੱਈਆ ਦੇ ਸੂਝ ਭਰੇ ਭਾਸ਼ਣ ਦੀ ਭਰਪੂਰ ਸ਼ਲਾਘਾ ਕੀਤੀ ਅਤੇ ਉਹਨੇ ਸੁਬੱਈਆ ਨੂੰ ਭਾਰਤੀ* ਦੀ ਉਪਾਧੀ ਨਾਲ ਸੁਸ਼ੋਭਿਤ ਕੀਤਾ। ਉਸ ਇਤਿਹਾਸਕ ਘੜੀ ਤੋਂ ਹੀ ਸੁਬੱਈਆ 'ਭਾਰਤੀ' ਬਣ ਗਿਆ ਅਤੇ ਦੁਨੀਆਂ ਭਰ 'ਚ ਲੱਖਾਂ ਤਮਿਲ-ਪ੍ਰੇਮੀ ਉਹਦਾ ਇਹ ਨਾਂ ਅਜੇ ਵੀ ਬੜੇ ਪਿਆਰ ਨਾਲ ਲੈਂਦੇ ਹਨ।

ਕਿਸਮਤ ਭਾਰਤੀ ਉਤੇ ਬੜੀ ਮਿਹਰਬਾਨ ਲੱਗ ਰਹੀ ਸੀ। ਇਲਾਕੇ ਵਿਚ ਹੁਣ ਉਹ ਕਿਸੇ ਜਾਣ ਪਛਾਣ ਦਾ ਮੁਥਾਜ ਨਹੀਂ ਸੀ। ਉਹਦਾ ਬਾਪ, ਜੋ ਅਜੇ ਜੁਆਨ ਜਹਾਨ ਸੀ, ਉਹਦੀ ਅਗਵਾਈ ਲਈ ਮੌਜੂਦ ਸੀ। ਰਾਜੇ ਦੀ ਨੌਕਰੀ ਕਰਦਿਆਂ ਤਮਿਲ ਸਾਹਿੱਤ ਪੜ੍ਹਨ ਅਤੇ ਕਵਿਤਾ ਦੀ ਕਲਾ ਦਾ ਅਭਿਆਸ ਕਰਨ ਵਾਸਤੇ ਉਹਨੂੰ ਖੁਲ੍ਹਾ ਸਮਾਂ ਮਿਲ ਜਾਂਦਾ ਸੀ। ਉਹਦਾ ਵਿਆਹ ਕਾਦਾਇਮ ਵਾਸੀ ਚੈਲੱਪਾ ਆਇਰ ਦੀ ਧੀ ਚੈਲੱਮਾਲ ਨਾਲ ਜੂਨ 1897 ਵਿਚ ਬੜੀ ਧੂਮ-ਧਾਮ ਨਾਲ ਹੋਇਆ। ਉਸ ਸਮੇਂ ਭਾਰਤੀ 15 ਅਤੇ ਚੈਲੱਮਲ 7 ਸਾਲਾਂ ਦੀ ਸੀ। ਭਾਰਤੀ ਦੀ ਛੋਟੀ ਭੈਣ ਲਕਸ਼ਮੀ ਅਤੇ ਚੈਲੱਮਲ ਦੀ ਵੱਡੀ ਭੈਣ ਦਾ ਵਿਆਹ ਵੀ ਉਸੇ ਪੰਡਾਲ 'ਚ ਹੋਇਆ। ਭਾਰਤੀ ਇਨਾਮੀ ਲਾੜਾ ਸੀ ਅਤੇ ਉਹਨੇ ਵਿਆਹ ਦੇ ਮੌਜ-ਮੇਲੇ ਵਿਚ ਬੜੇ ਚਾਅ ਨਾਲ ਹਿੱਸਾ ਲਿਆ। ਇਹ ਵਿਆਹ ਬੜੇ ਠਾਠ-ਬਾਠ ਨਾਲ ਹੋਇਆ ਜਿਸ ਵਿਚ ਪੈਸਾ ਪਾਣੀ ਵਾਂਗ ਰੋੜ੍ਹਿਆ ਗਿਆ। ਕਿਉਂਕਿ ਚਿੰਨਾਸੁਆਮੀ ਆਇਰ ਅਤੇ ਭਾਰਤੀ ਦੇ ਮਾਮੇ ਕ੍ਰਿਸ਼ਨਾ ਸਿਵਾਨ ਦਾ ਦੱਖਣੀ ਭਾਰਤ ਦੇ ਸ਼ਾਹੀ ਘਰਾਣੇ ਅਤੇ ਜਾਗੀਰ ਦੇ ਹਲਕੇ ਵਿਚ ਬਹੁਤ ਰਸੂਖ ਸੀ, ਸੋ ਨਵੇਂ ਵਿਆਹੇ ਜੋੜੇ ਨੂੰ ਬਹੁਤ ਸਾਰੇ ਕੀਮਤੀ ਤੋਹਫ਼ੇ ਭੇਟ ਕੀਤੇ ਗਏ। ਇਹਨਾਂ ਘਟਨਾਵਾਂ ਦਾ ਜ਼ਿਕਰ ਕਰਦਿਆਂ ਭਾਰਤੀ ਦੀ ਪਤਨੀ ਦਾ ਕਹਿਣਾ ਹੈ :

"ਮੇਰਾ ਪਤੀ ਸਭ ਦੇ ਸਾਹਮਣੇ ਬਿਨਾਂ ਕਿਸੇ ਸੰਗ ਸੰਕੋਚ ਤੋਂ ਪਿਆਰ ਦੇ

---

* ਸਰਸਵਤੀ ਦੇਵੀ ਦਾ ਇਕ ਨਾਂ।

ਗੀਤ ਗਾਉਣ ਲੱਗ ਪੈਂਦਾ। ਹਾਜ਼ਰ ਲੋਕ ਬੜੇ ਖੁਸ਼ ਹੁੰਦੇ। ਪਰ ਮੈਨੂੰ ਇਹ ਮਹਿਸੂਸ ਕਰਕੇ ਬਹੁਤ ਨਮੋਸ਼ੀ ਹੁੰਦੀ ਕਿ ਮੇਰਾ ਜੀਵਨ ਸਾਥੀ ਸਹਿਜ ਸੁਭਾਅ ਵਾਲਾ ਆਦਮੀ ਨਹੀਂ।"

ਭਾਰਤੀ ਨੂੰ ਸ਼ਾਇਦ ਵਿਆਹ ਵੇਲੇ ਗਾਏ ਆਪਣੇ ਗੀਤਾਂ ਦਾ ਪੂਰਾ ਅਹਿਸਾਸ ਨਹੀਂ ਸੀ। ਉਦੋਂ ਉਹ ਨਿੱਕਾ ਜਿਹਾ ਤਾਂ ਸੀ। ਉਹਨਾਂ ਸਮਿਆਂ ਵਿਚ ਮੁੰਡੇ ਲਈ ਬਾਲ-ਵਿਆਹ ਇਕ ਆਮ ਜਿਹੀ ਗੱਲ ਸੀ। ਸੋ ਉਹ ਬਿਨਾਂ ਹੀਲ ਹੁੱਜਤ ਦੇ ਆਪਣੇ ਪਿਉ ਦੇ ਆਖੇ ਲੱਗ ਗਿਆ। ਪਰ ਬਾਅਦ ਵਿਚ ਉਹਨੇ ਮਹਿਸੂਸ ਕੀਤਾ ਕਿ ਇਸ ਬਾਲ-ਵਿਆਹ ਨੇ ਉਹਦੀ ਨਿੱਕੀ ਜਿਹੀ ਜਿੰਦ ਨੂੰ ਬੜੀਆਂ ਭਾਰੀ ਜ਼ਿੰਮੇਵਾਰੀਆਂ ਨਾਲ ਨਰੜ ਕੇ ਰੱਖ ਦਿੱਤਾ। ਜੋ ਉਹਦੀ ਪਹਿਲੀ ਮੁਹੱਬਤ ਕਾਵਿ-ਰਚਨਾ ਨੂੰ ਪੂਰੀ ਤਰ੍ਹਾਂ ਜ਼ਿੰਦਗੀ ਸਮਰਪਣ ਕਰਨ ਦੇ ਰਾਹ ਦਾ ਰੋੜਾ ਬਣ ਗਈਆਂ। ਆਪਣੀ ਆਤਮਕਥਾ ਵਿਚ ਉਹ ਲਿਖਦਾ ਹੈ :

ਹੋਸ਼ ਸੰਭਾਲਣ ਤੋਂ ਵੀ ਪਹਿਲਾਂ
ਫਾਥੀ ਮੇਰੀ ਜਿੰਦ ਨਿਮਾਣੀ
ਦੋ ਹੁਕਮਾਂ ਵਿਚਕਾਰ;
ਇੱਕ ਸੀ ਕਾਵਿ-ਪਿਆਰ।
ਦੂਜਾ ਸੀ ਕਰਤੱਵ ਦਾ ਭਾਰ॥

ਪਿਆਰ ਰਚਨਾਤਮਕ ਕੰਮ ਕਰਨ ਲਈ ਅਤੇ ਕਰਤੱਵ ਪਰਿਵਾਰ ਦੀਆਂ ਲੋੜਾਂ ਪੂਰੀਆਂ ਕਰਨ ਵਾਸਤੇ ਪਿਆਰ ਤੇ ਕਰਤੱਵ ਦੀ ਕਸ਼ਮਕਸ਼ ਉਸਦੇ ਜੀਵਨ ਵਿਚ ਬਚਪਨ ਤੋਂ ਹੀ ਸ਼ੁਰੂ ਹੋ ਗਈ ਸੀ। ਇੱਟਾਯਾਪੁਰਮ ਦਾ ਗੀਤਾਂ ਭਰਿਆ ਵਾਤਾਵਰਣ ਅਚਾਨਕ ਬੁਰੀ ਤਰ੍ਹਾਂ ਭੰਗ ਹੋ ਗਿਆ ਜਦੋਂ 1898 ਵਿਚ ਚਿੱਨਾਸੁਆਮੀ ਆਇਰ ਦੀ ਮੌਤ ਹੋ ਗਈ। ਭਾਰਤੀ ਦਾ ਕਹਿਣਾ ਹੈ ਕਿ ਉਹਦੇ ਬਾਪ ਨੂੰ ਮਾਇਆ ਇਕੱਠੀ ਕਰਨ ਦੀ ਲਾਲਸਾ ਲੱਗੀ ਹੋਈ ਸੀ। ਉਹ ਆਦਰਸ਼ਵਾਦੀ ਵੀ ਬਹੁਤ ਸੀ ਅਤੇ ਤਿਰੂਨੇਲਵੇਲੀ ਜ਼ਿਲ੍ਹੇ ਦਾ ਪਹਿਲਾ ਉਦਯੋਗਪਤੀ ਬਣਨ ਦਾ ਉੱਦਮ ਕਰਦਾ ਰਹਿੰਦਾ ਸੀ। ਜਦੋਂ ਇੱਟਾਯਾਪੁਰਮ ਵਿਖੇ ਉਹਦੀ ਕਪੜੇ ਦੀ ਮਿੱਲ ਫੇਲ੍ਹ ਹੋ ਗਈ ਤਾਂ ਉਹ ਆਰਥਿਕ ਤੌਰ ਤੇ ਤਬਾਹ ਹੋ ਗਿਆ। ਇਹ ਭਾਣਾ ਵਰਤਣ ਪਿਛੋਂ, ਪੇਸ਼ ਆਈਆਂ ਹੋਰ ਮਾਇਕ ਔਕੜਾਂ ਨੇ ਉਹਨੂੰ ਝੰਜੋੜਕੇ ਰੱਖ ਦਿੱਤਾ। ਹੁਣ ਉਹਦਾ ਦਿਲ ਟੁੱਟ ਚੁੱਕਿਆ ਸੀ। ਫੇਰ ਉਹ ਅਤਿ ਗਰੀਬੀ ਦੀ ਹਾਲਤ ਵਿਚ ਆਪਣੀ ਪਤਨੀ ਅਤੇ ਬੱਚਿਆਂ ਨੂੰ ਬਿਲਕੁੱਲ ਨਿਆਸਰਾ ਛੱਡ ਕੇ ਮਰ ਗਿਆ। ਆਇਰ ਦੀ ਪਤਨੀ ਆਪਣੇ ਨਿੱਕੇ ਨਿਆਣੇ ਲੈ ਕੇ ਪੇਕੀਂ ਚਲੀ ਗਈ। ਭਾਰਤੀ ਜਿਸਦੀ ਉਮਰ ਅਜੇ ਵੀਹਾਂ ਸਾਲਾਂ ਦੀ ਨਹੀਂ ਸੀ ਹੋਈ ਅਤੇ ਜੀਵਨ ਵਿਚ ਉਹਦੇ ਪੈਰ ਨਹੀਂ ਸਨ ਜੰਮੇ, ਬਿਲਕੁੱਲ ਇਕੱਲਾ ਰਹਿ ਗਿਆ।

ਇਸ ਔਖੀ ਘੜੀ ਵਿਚ, ਬਨਾਰਸ ਰਹਿੰਦੀ ਉਹਦੀ ਮਾਮੀ ਕੁੱਪਾਮਲ ਨੇ ਉਹਨੂੰ ਆਪਣੇ ਕੋਲ ਸੱਦ ਲਿਆ । ਮਾਮੀ ਕੁੱਪਾਮਲ ਬੜੀ ਦਿਆਲੂ ਆਤਮਾ ਸੀ । ਉਹ ਅਤੇ ਉਹਦਾ ਪਤੀ ਕ੍ਰਿਸ਼ਨਾ ਸਿਵਾਨ ਦੋਵੇਂ ਬਹੁਤ ਧਾਰਮਿਕ ਬਿਰਤੀ ਵਾਲੇ ਵਿਅੱਕਤੀ ਸਨ । ਇਕ ਦਿਨ ਉਹਨਾਂ ਨੇ ਆਪਣਾ ਘਰ ਘਾਟ ਤਿਆਗ ਦਿੱਤਾ ਅਤੇ ਬਨਾਰਸ ਦੀ ਯਾਤਰਾ ਕਰਨ ਲਈ ਪੈਦਲ ਤੁਰ ਪਏ । ਉਹਨਾਂ ਦਾ ਵਿਚਾਰ ਸੀ ਕਿ ਜੀਵਨ ਦੇ ਬਾਕੀ ਦਿਨ ਬਨਾਰਸ ਦੀ ਪਾਵਨ ਨਗਰੀ ਵਿਚ ਬਿਤਾਏ ਜਾਣ । ਇੱਟਾਯਾਪੁਰਮ ਦੇ ਰਾਜੇ ਦੀ ਉਦਾਰਤਾ ਸਦਕਾ ਉਹ ਸੁਖ ਚੈਨ ਨਾਲ ਬਨਾਰਸ ਪੁਜਣ 'ਚ ਸਫ਼ਲ ਹੋ ਗਏ । ਬਨਾਰਸ ਵਿਚ ਆ ਕੇ ਉਹਨਾਂ ਨੇ ਆਪਣਾ ਧਾਰਮਿਕ ਜੀਵਨ ਬੜੀ ਸਾਦਗੀ ਨਾਲ ਬਿਤਾਇਆ । ਉਹਨਾਂ ਦਾ ਸੁਭਾਅ ਬੜਾ ਨੇਕ ਸੀ । ਸਦਾ ਦੂਜਿਆਂ ਦੇ ਕੰਮ ਆ ਕੇ ਉਹਨਾਂ ਨੂੰ ਖੁਸ਼ੀ ਹੁੰਦੀ ਸੀ । ਇਸ ਕਰਕੇ ਬਨਾਰਸ ਦੇ ਲੋਕਾਂ ਦਾ ਧਿਆਨ ਉਹਨਾਂ ਵਲ ਛੇਤੀ ਹੀ ਖਿਚਿਆ ਗਿਆ । ਉਹਨਾਂ 'ਚ ਇਕ ਬ੍ਰਹਮਚਾਰੀ ਵੀ ਸੀ ਜੋ ਹਨੂਮਾਨ ਘਾਟ 'ਤੇ ਸ਼ਿਵ ਮੱਠ ਦਾ ਸੁਆਮੀ ਸੀ । ਉਹਨੇ ਕ੍ਰਿਸ਼ਨਾ ਸਿਵਾਨ ਨੂੰ ਆਪਣਾ ਸਾਥੀ ਬਣਨ ਲਈ ਸੱਦਾ ਦਿਤਾ । ਕੁਝ ਦੇਰ ਪਿਛੋਂ ਜਦੋਂ ਉਹਨੇ ਮਹਿਸੂਸ ਕੀਤਾ ਕਿ ਉਹ ਛੇਤੀ ਹੀ ਇਸ ਦੁਨੀਆਂ ਤੋਂ ਚਲਾਣਾ ਕਰਨ ਵਾਲਾ ਹੈ ਤਾਂ ਬ੍ਰਹਮਚਾਰੀ ਨੇ ਮੱਠ ਦੀ ਵਸੀਅਤ ਕ੍ਰਿਸ਼ਨਾ ਸਿਵਾਨ ਦੇ ਨਾਂ ਕਰ ਦਿੱਤੀ । ਇਹ ਕਾਰਜ ਬਹੁਤ ਕਠਿਨ ਅਤੇ ਜ਼ਿੰਮੇਵਾਰੀ ਵਾਲਾ ਸੀ ਪਰ ਸਿਵਾਨ ਅਤੇ ਉਹਦੀ ਪਤਨੀ ਦੀ ਰੁਚੀ ਦੇ ਅਨੁਕੂਲ ਸੀ । ਉਹਨੇ ਮੱਠ ਵਿਚ ਨਟਰਾਜ ਦੀ ਮੂਰਤੀ ਸਥਾਪਿਤ ਕਰ ਦਿੱਤੀ । ਉਹ ਹਰ ਰੋਜ਼ ਨਟਰਾਜ ਦੀ ਪੂਜਾ ਅਤੇ ਬਨਾਰਸ ਆਏ ਯਾਤਰੀਆਂ ਦੀਆਂ ਲੋੜਾਂ ਪੂਰੀਆਂ ਕਰਦਾ । ਜਦੋਂ ਚਿੰਨਾਸੁਆਮੀ ਆਇਰ ਗ਼ਰੀਬੀ ਦੀ ਹਾਲਤ ਵਿਚ ਮਰਿਆ ਤਾਂ ਮਾਮੀ ਕੁੱਪਾਮਲ ਨੇ ਭਾਰਤੀ ਨੂੰ ਬਨਾਰਸ ਆ ਕੇ ਆਪਣੀ ਪੜ੍ਹਾਈ ਜਾਰੀ ਰੱਖਣ ਲਈ ਕਿਹਾ । ਉਹਦਾ ਵਿਚਾਰ ਸੀ ਕਿ ਅਕਾਦਮਿਕ ਡਿਗਰੀ ਪ੍ਰਾਪਤ ਕਰਨ ਮਗਰੋਂ ਉਹਨੂੰ ਕੋਈ ਪੱਕੀ ਨੌਕਰੀ ਮਿਲ ਜਾਵੇਗੀ । ਫੇਰ ਉਹ ਅਤੇ ਚੈੱਲਾਮਲ ਸੁਖ ਚੈਨ ਨਾਲ ਜੀਵਨ ਬਤੀਤ ਕਰ ਸਕਣਗੇ । ਇਹ ਸਕੀਮ ਬੜੀ ਠੋਸ ਸੀ । ਉਹਦੇ ਰਿਹਾਇਸ਼ੀ ਅਤੇ ਵਿਦਿਅਕ ਮਸਲੇ ਹੱਲ ਕਰਨ ਦੇ ਨਾਲ ਨਾਲ ਬਨਾਰਸ ਦੀ ਯਾਤਰਾ ਉਹਦੀ ਸਾਹਸਪੂਰਣ ਕੰਮ ਕਰਨ ਦੀ ਭੁੱਖ ਵੀ ਤ੍ਰਿਪਤ ਕਰ ਦੇਵੇਗੀ ।

ਅਲਾਹਾਬਾਦ ਯੂਨੀਵਰਸਿਟੀ ਨਾਲ ਸੰਬੰਧਿਤ ਸੈਂਟਰਲ ਹਿੰਦੂ ਕਾਲਜ ਵਿਚ ਉਹਨੇ ਦਾਖਲਾ ਲੈ ਲਿਆ । ਉਹਨੇ ਦਸਵੀਂ ਦਾ ਇਮਤਿਹਾਨ ਫਸਟ ਡਿਵੀਜ਼ਨ ਲੈ ਕੇ ਪਾਸ ਕੀਤਾ, ਬਾਵਜੂਦ ਇਸਦੇ ਕਿ ਉਹਨੂੰ ਦੋ ਬਿਲਕੁਲ ਨਵੀਆਂ ਭਾਸ਼ਾਵਾਂ ਸੰਸਕ੍ਰਿਤ ਅਤੇ ਹਿੰਦੀ ਪੜ੍ਹਨੀਆਂ ਪਈਆਂ । ਇਸ ਤੋਂ ਸਾਬਿਤ ਹੁੰਦਾ ਹੈ ਕਿ ਉਹ ਕੇਵਲ ਕਲਪਨਾ ਦੀ ਦੁਨੀਆਂ ਵਿਚ ਰਹਿਣ ਵਾਲਾ ਬੰਦਾ ਨਹੀਂ ਸੀ ਸਗੋਂ ਫੁਰਤੀਲਾ ਅਤੇ ਉਦੇਸ਼ਪੂਰਣ ਅਮਲ ਕਰਨ ਦੇ ਸਮਰੱਥ ਵੀ ਸੀ । ਉਹਦੇ ਮਾਮਾ-ਮਾਮੀ

ਉਸਦੀ ਇਸ ਸਫਲਤਾ ਉੱਤੇ ਬਹੁਤ ਖੁਸ਼ ਹੋਏ। ਫੇਰ ਵੀ ਇਸ ਪ੍ਰਤਿਭਾਵਾਨ ਅਤੇ ਜ਼ਿੱਦੀ ਛੋਕਰੇ ਨੂੰ ਹਮੇਸ਼ਾਂ ਕਾਬੂ ਰੱਖਣਾ ਆਸਾਨ ਨਹੀਂ ਸੀ : ਸਿਵਾਨ, ਭਾਰਤੀ ਦੇ ਵਾਲ ਕਟਵਾਉਣ, ਮੁੱਛਾਂ ਰੱਖਣ, ਉੱਤਰੀ ਭਾਰਤੀਆਂ ਵਾਂਗ ਕਪੜੇ ਪਹਿਨਣ ਅਤੇ ਵੱਡੀ ਸਾਰੀ ਪੱਗ ਬੰਨ੍ਹਣ ਕਰਕੇ ਬਹੁਤ ਦੁੱਖੀ ਰਹਿੰਦਾ ਸੀ। ਉਹ ਮਹਿਸੂਸ ਕਰਦਾ ਸੀ ਕਿ ਇਹ ਸਭ ਕੁਝ ਨੇਕੀ, ਧਾਰਮਿਕ ਮਰਯਾਦਾ ਅਤੇ ਪੂਜਾ-ਭਾਵ ਦੇ ਵਿਰੁਧ ਸੀ। ਪਰ ਸਿਵਾਨ ਅਤੇ ਕੁਪਾਮੱਲ ਦੋਵੇ ਬੜੀਆਂ ਦਿਆਲੂ ਰੂਹਾਂ ਸਨ ਅਤੇ ਇਸ ਤੋਂ ਇਲਾਵਾ ਅਚਾਨਕ ਇਕ ਅਜਿਹੀ ਘਟਨਾ ਵਾਪਰੀ ਜਿਸ ਕਾਰਨ ਭਾਰਤੀ ਨੇ ਉਹਨਾਂ ਦੇ ਮਨ ਜਿੱਤ ਲਏ। ਇਕ ਦਿਨ ਸਿਵਾਨ ਨਟਰਾਜ ਦੀ ਪੂਜਾ ਕਰ ਰਿਹਾ ਸੀ। ਉਹਦੀ ਪੂਜਾ ਵਿਧੀਪੂਰਬਕ ਸੰਪੂਰਨ ਨਹੀਂ ਸੀ ਹੋ ਰਹੀ ਕਿਉਂਕਿ ਪਰੰਪਰਾਗਤ ਸ਼ੈਵਿਕ ਰੀਤੀ ਅਨੁਸਾਰ ਗਾਉਣ ਵਾਲਾ ਉਸ ਦਿਨ ਨਹੀਂ ਸੀ ਆਇਆ। ਮਰਯਾਦਾ ਅਨੁਸਾਰ ਪੂਜਾ ਸੰਪੂਰਨ ਨਾ ਹੋਣ ਕਾਰਨ ਸਿਵਾਨ ਨੇ ਭੋਜਨ ਨੂੰ ਹੱਥ ਤੱਕ ਨਹੀਂ ਸੀ ਲਾਉਣਾ। ਚਿੰਤਿਤ ਕੁਪਾਮੱਲ ਨੂੰ ਅਚਾਨਕ ਇੱਕ ਖਿਆਲ ਸੁਝਿਆ ਅਤੇ ਉਹਨੇ ਭਾਰਤੀ ਨੂੰ ਬੁਲਾ ਲਿਆ। ਉਹਨੇ ਮੁੰਡੇ ਨੂੰ ਸੁਝਾਅ ਦਿੱਤਾ ਕਿ ਭਜਨ ਉਹ ਗਾ ਦੇਵੇ। ਭਾਰਤੀ ਨੇ ਤੁਰੰਤ ਆਗਿਆ ਦਾ ਪਾਲਣ ਕੀਤਾ। ਉਹਨੇ ਕੁਝ ਪ੍ਰਸਿਧ ਭਜਨ ਏਨੇ ਭਾਵਪੂਰਣ ਢੰਗ ਨਾਲ ਗਾਏ ਕਿ ਆਪਣੇ ਮਾਮੇ ਅਤੇ ਮਾਮੀ ਦਾ ਮਨ ਮੋਹ ਲਿਆ। ਸਿਵਾਨ ਦੀ ਖੁਸੀ ਦਾ ਤਾਂ ਕੋਈ ਅੰਤ ਨਹੀਂ ਸੀ ; ਉਹਨੇ ਬੜੇ ਪਿਆਰ ਨਾਲ ਭਾਰਤੀ ਨੂੰ ਛਾਤੀ ਨਾਲ ਲਾ ਲਿਆ। ਉਸ ਦਿਨ ਤੋਂ ਪਿਛੋਂ ਉਹਨਾਂ ਨੇ ਭਾਰਤੀ ਨੂੰ ਕਦੇ ਨਾ ਟੋਕਿਆ ਅਤੇ ਨਾ ਹੀ ਉਹ ਕਿਸੇ ਤਰ੍ਹਾਂ ਉਹਦੇ ਰਾਹ ਦਾ ਰੋੜਾ ਬਣੇ। ਉਹ ਜਾਣਦੇ ਸਨ ਕਿ ਉਹ ਮਨ ਦਾ ਸਾਫ਼ ਸੀ ਅਤੇ ਸਦਾ ਰਹੇਗਾ। ਕੀ ਹੋਇਆ ਜੇ ਉਸ ਵਿਚ ਅਜੇ ਅੱਲੜ੍ਹਪਣ ਸੀ !

ਇਮਤਿਹਾਨ ਦੇਣ ਪਿਛੋਂ ਭਾਰਤੀ ਨੂੰ ਪਤਾ ਨਹੀਂ ਸੀ ਲੱਗ ਰਿਹਾ ਕਿ ਉਹ ਕੀ ਕਰੇ ! ਉਹਨੇ ਵੀਹ ਰੁਪਏ ਮਹੀਨੇ ਉੱਤੇ ਪੜ੍ਹਾਉਣ ਦਾ ਕੰਮ ਕਰਨ ਦਾ ਉਪਰਾਲਾ ਕੀਤਾ। ਭਾਰਤੀ ਲਈ ਇਹ ਬੜੀ ਤੰਗੀ ਦੇ ਦਿਨ ਸਨ। ਬਨਾਰਸ ਵਿਚ ਉਹਦੇ ਮਿੱਤਰ, ਐੱਸ. ਨਾਰਾਇਣ ਆਇੰਗਰ ਨੇ ਉਨ੍ਹਾਂ ਦਿਨਾਂ ਬਾਰੇ ਇਸ ਤਰ੍ਹਾਂ ਲਿਖਿਆ ਹੈ :

"ਸੁਬੱਈਆ ਘੋਰ ਗਰੀਬੀ ਦੇ ਦਿਨ ਕੱਟ ਰਿਹਾ ਸੀ। ਮੈਂ ਇਹ ਦੇਖ ਕੇ ਹੈਰਾਨ ਰਹਿ ਗਿਆ ਕਿ ਮੌਜੂਦਾ ਰਾਜਨੀਤੀ ਵਿਚ ਉਹਨੂੰ ਭੋਰਾ ਦਿਲਚਸਪੀ ਨਹੀਂ ਸੀ...ਉਹਨੂੰ ਜਦ ਕਦੇ ਵਿਹਲ ਮਿਲਦੀ ਉਹ ਸਾਨੂੰ ਸ਼ੈਲੇ ਦੀਆਂ ਕਵਿਤਾਵਾਂ ਸੁਣਾਉਂਦਾ ਅਤੇ ਉਸ ਅੰਗਰੇਜ਼ੀ ਕਵੀ ਦੁਆਰਾ ਵਰਤੇ ਸ਼ਬਦਾਂ ਦੇ ਸੂਖਮ ਭੇਦ ਸਮਝਾਉਂਦਾ ਰਹਿੰਦਾ। ਸੰਸਕ੍ਰਿਤ ਦਾ ਉਹਨੂੰ ਬਹੁਤ ਘੱਟ ਅਭਿਆਸ ਸੀ। ਪਰ ਸੰਸਕ੍ਰਿਤ ਦੀਆਂ ਕਵਿਤਾਵਾਂ ਦੀ ਵਿਆਖਿਆ ਸੁਣ ਕੇ ਉਹਨੂੰ ਬੇਹੱਦ ਖੁਸ਼ੀ ਹੁੰਦੀ ਸੀ।"

ਭਾਵੇਂ ਰਾਜਨੀਤੀ ਵਿਚ ਭਾਰਤੀ ਨੂੰ ਕੋਈ ਬਹੁਤੀ ਦਿਲਚਸਪੀ ਨਹੀਂ ਸੀ ਪਰ

ਹਿੰਦੁਸਤਾਨੀ ਸਮਾਜ ਵਿਚ ਪ੍ਰਚੱਲਿਤ ਬੇਸ਼ੁਮਾਰ ਬੁਰਾਈਆਂ ਪ੍ਰਤਿ ਉਹ ਬਹੁਤ ਜਾਗਰੂਕ ਸੀ। ਇਸਤ੍ਰੀਪੁਰਸ਼ ਦੀ ਬਰਾਬਰੀ ਦਾ ਵਿਚਾਰ ਉਹਦੀ ਨਸ-ਨਸ ਵਿਚ ਰਚਿਆ ਹੋਇਆ ਸੀ ਅਤੇ ਇਸਤ੍ਰੀ-ਸਿਖਿਆ ਦੇ ਮਸਲੇ 'ਚ ਵੀ ਉਹ ਡੂੰਘੀ ਦਿਲਚਸਪੀ ਲੈਂਦਾ ਸੀ। ਸਰਸਵਤੀ ਪੂਜਾ ਦੇ ਦਿਨ ਉਹਨੇ ਇਕ ਕਾਫੀ ਵੱਡਾ ਜਲਸਾ ਆਯੋਜਿਤ ਕੀਤਾ ਅਤੇ ਇਸ ਵਿਸ਼ੇ ਉੱਤੇ ਤਮਿਲ 'ਚ ਬੋਲਿਆ। ਸੋ, ਬਨਾਰਸ ਰਹਿਣ ਦੌਰਾਨ ਉਹਦੀ ਦਿਲਚਸਪੀ ਦੋ ਮਹੱਤਵਪੂਰਣ ਵਿਸ਼ਿਆਂ 'ਚ ਵਧੀ। ਇਕ ਤਾਂ ਅੰਗਰੇਜ਼ੀ ਕਵਿਤਾ ਦੀ ਉਹਨੂੰ ਲਗਨ ਲੱਗੀ ਜਿਸ ਕਾਰਨ ਉਹਦੀ ਰਵਾਇਤੀ ਕਵਿਤਾ ਪ੍ਰਤਿ ਦ੍ਰਿਸ਼ਟੀਕੋਣ ਵਿਸ਼ਾਲ ਹੋਇਆ। ਭਾਰਤੀ ਦੀ ਕਵਿਤਾ ਇਕਦਮ ਪੰਡਤਾਊਪਣੇ ਦੀ ਤੰਗ ਵਲਗਣ 'ਚੋਂ ਆਜ਼ਾਦ ਹੋ ਗਈ ਅਤੇ ਉਚੇਰੀਆਂ ਉਡਾਰੀਆਂ ਮਾਰਨ ਲੱਗੀ।

ਦੂਜੇ, ਉਹ ਸਮਾਜ ਵਿਚ ਇਸਤ੍ਰੀਆਂ ਦੀ ਦਸ਼ਾ ਬਾਰੇ ਡੂੰਘੀ ਦਿਲਚਸਪੀ ਲੈਣ ਲੱਗ ਪਿਆ। ਇਸ ਕਾਰਨ ਉਹਦੇ ਅੰਦਰ ਵਿਦ੍ਰੋਹ ਦੀ ਭਾਵਨਾ ਪੈਦਾ ਹੋਈ ਅਤੇ ਉਹ ਭਾਰਤ ਦੀ ਆਜ਼ਾਦੀ ਦੇ ਸੰਘਰਸ਼ ਵਿਚ ਕੁੱਦ ਪਿਆ। ਇਉਂ ਉਹ ਮਸਲਿਆਂ ਬਾਰੇ ਵਧੇਰੇ ਤਰਕਸ਼ੀਲ ਹੋਇਆ। ਮਸਲਾ ਭਾਵੇਂ ਹਿੰਦੁਸਤਾਨ ਦੇ ਸਮਾਜਿਕ ਢਾਂਚੇ ਦਾ ਹੁੰਦਾ ਜਾਂ ਬਰਤਾਨਵੀ ਰਾਜ ਦੇ ਆਧਾਰ ਦਾ।

## ਦੱਖਣ ਨੂੰ ਵਾਪਸੀ

ਇੱਟਾਯਾਪੁਰਮ ਦੇ ਰਾਜੇ ਦੇ ਕਹਿਣ 'ਤੇ ਭਾਰਤੀ ਨੂੰ ਅਚਾਨਕ ਬਨਾਰਸ ਛਡ ਕੇ ਆਪਣੇ ਜੱਦੀ ਇਲਾਕੇ 'ਚ ਵਾਪਿਸ ਜਾਣਾ ਪਿਆ। ਜਦੋਂ ਮਹਾਰਾਣੀ ਵਿਕਟੋਰੀਆ ਦੀ ਮੌਤ ਹੋਈ ਅਤੇ ਐਡਵਰਡ ਸੱਤਵਾਂ ਰਾਜ ਗੱਦੀ ਉਤੇ ਬੈਠਾ, ਉਦੋਂ ਲਾਰਡ ਕਰਜ਼ਨ ਨੇ ਦਿੱਲੀ ਵਿਚ ਦਰਬਾਰ ਲਾਇਆ। ਇਟਾਯਾਪੁਰਮ ਦਾ ਰਾਜਾ ਇਸ ਦਰਬਾਰ ਵਿਚ ਸ਼ਾਮਿਲ ਹੋਇਆ। ਉਥੋਂ ਵਾਪਿਸ ਮੁੜਦਿਆਂ ਉਹ ਕੁਝ ਦਿਨਾਂ ਲਈ ਬਨਾਰਸ ਠਹਿਰਿਆ। ਕੁਝ ਦਰਬਾਰੀਆਂ ਨੇ ਭਾਰਤੀ ਨੂੰ ਅਤਿ ਦੀ ਗ਼ਰੀਬੀ 'ਚ ਜੀਵਨ ਬਤੀਤ ਕਰਦਿਆਂ ਦੇਖ ਕੇ ਰਾਜੇ ਨੂੰ ਬੇਨਤੀ ਕੀਤੀ ਕਿ ਉਹਨੂੰ ਨੌਕਰੀ 'ਚ ਲੈ ਲਿਆ ਜਾਵੇ। ਰਾਜਾ ਮੰਨ ਗਿਆ ਅਤੇ ਭਾਰਤੀ ਇੱਟਾਯਾਪੁਰਮ ਵਾਪਿਸ ਆ ਗਿਆ। ਅਗਲੇ ਦੋ ਸਾਲ ਭਾਰਤੀ ਨੇ ਬੜੀ ਬੇਫਿਕਰੀ ਵਿਚ ਬਿਤਾਏ। ਉਹ ਰਾਜੇ ਦਾ ਕਵੀ-ਮਿੱਤਰ ਬਣ ਗਿਆ ਅਤੇ ਉਹਨੂੰ ਕਾਗਜ਼ ਪੱਤਰ ਵੀ ਪੜ੍ਹ ਕੇ ਸੁਣਾ ਦਿੰਦਾ। ਜੋਸ਼ੀਲੇ ਸੁਭਾਅ ਦਾ ਅਤੇ ਆਜ਼ਾਦੀ-ਪਸੰਦ ਬੰਦਾ ਹੋਣ ਕਰ ਕੇ ਭਾਰਤੀ ਦਰਬਾਰੀਆਂ ਦੀਆਂ ਸਾਜ਼ਿਸ਼ਾਂ ਅਤੇ ਲੋਕਾਂ 'ਚ ਵਿਦਮਾਨ ਨਾਬਰਾਬਰੀ ਦੇ ਹਾਲਾਤ ਤੋਂ ਬਹੁਤ ਉਪਰਾਮ ਹੋ ਗਿਆ। ਰਾਜੇ ਦੀ ਕਾਮੁਕ ਕਵਿਤਾ ਅਤੇ ਨਿੰਦਿਆ ਚੁਗਲੀ ਵਰਗੀਆਂ ਕਮੀਨੀਆਂ ਹਰਕਤਾਂ ਵਿਚ ਪ੍ਰਬਲ ਰੁਚੀ ਵੀ ਉਹਨੂੰ ਚੰਗੀ ਨਹੀਂ ਸੀ ਲਗਦੀ। ਇਸ ਤੋਂ ਬਿਨਾਂ ਰਾਜੇ ਨੇ ਉਹਨੂੰ ਅਫੀਮ ਖਾਣ ਦੀ ਭੈੜੀ ਆਦਤ ਪਾ ਦਿੱਤੀ ਜਿਸ ਨੇ ਉਸ ਨੌਜੁਆਨ ਦੀ ਸਿਹਤ ਨੂੰ ਅੰਦਰੋਂ ਖੋਖਲਾ ਕਰ ਦਿੱਤਾ। ਪਿਛੋਂ ਇਹ ਆਦਤ ਉਸ ਲਈ ਤਬਾਹਕੁਨ

ਸਾਬਤ ਹੋਈ । ਕਿਉਂਕਿ ਭੁੱਖ ਦੀ ਵੇਦਨਾ ਘਟਾਉਣ ਲਈ ਉਹ ਅਫੀਮ ਖਾ ਲੈਂਦਾ । ਇੱਟਾਯਾਪੁਰਮ ਵਿਚ ਰਹਿਣ ਸਮੇਂ ਉਹਦੀ ਜ਼ਿੰਦਗੀ ਦਾ ਇਕ ਚੰਗਾ ਪੱਖ ਵੀ ਸੀ । ਇਸ ਦੌਰਾਨ ਆਪਣੀ ਵਿਹਲ ਦਾ ਸਾਰਾ ਸਮਾਂ ਉਹਨੇ ਇਕਾਗਰ ਚਿੱਤ ਹੋ ਕੇ ਮਹਾਨ ਸਾਹਿੱਤ—ਖਾਸ ਤੌਰ 'ਤੇ ਪ੍ਰਾਚੀਨ ਤਮਿਲ ਸਾਹਿੱਤ ਦਾ ਅਧਿਐਨ ਕਰਨ 'ਚ ਬਿਤਾਇਆ । ਕਈ ਸਾਲਾਂ ਬਾਅਦ ਉਹਨੇ ਇਕ ਆਤਮ-ਕਥਾਤਮਕ ਭਾਗ 'ਚਿੰਨਾ ਸੰਕਰਨ ਕਥਾਇ' ਦੇ ਸਿਰਲੇਖ ਅਧੀਨ ਲਿਖਿਆ । ਇਸ ਵਿਚ ਉਹਨੇ ਆਪਣੇ ਮਿੱਤਰ ਰਾਜੇ ਦੀ ਸ਼ਖਸੀਅਤ ਅਤੇ ਇੱਟਾਯਾਪੁਰਮ 'ਚ ਬਤੀਤ ਕੀਤੇ ਦਿਨਾਂ ਦਾ ਯਥਾਰਥਕ ਚਿਤਰਣ ਬੜੇ ਉਲਾਸਮਈ ਢੰਗ ਨਾਲ ਪੇਸ਼ ਕੀਤਾ ਹੈ । ਦੋ ਸਾਲਾਂ ਦਾ ਇਹ "ਫਰੇਬੀ ਜੀਵਨ" ਬਿਤਾਉਣ ਪਿਛੋਂ ਭਾਰਤੀ ਨੇ ਉਥੋਂ ਖਿਸਕ ਜਾਣ ਦਾ ਫ਼ੈਸਲਾ ਕਰ ਲਿਆ । ਉਹ ਇਮਾਨਦਾਰੀ ਨਾਲ ਆਪਣੀ ਰੋਜ਼ੀ ਰੋਟੀ ਕਮਾਉਣਾ ਚਾਹੁੰਦਾ ਸੀ । ਭਾਵੇਂ ਉਹਨੂੰ ਸਖਤ ਮਿਹਨਤ ਹੀ ਕਿਉਂ ਨਾ ਕਰਨੀ ਪਵੇ । ਇੱਟਾਯਾਪੁਰਮ ਛੇਤੀ ਛੱਡ ਜਾਣ ਦਾ ਕਾਰਨ ਭਾਰਤੀ ਦੀ ਬਿਨਾ ਸੋਚੇ ਸਮਝੇ ਕੀਤੀ ਆਲੋਚਨਾ ਵੀ ਸੀ । ਇਸ ਆਲੋਚਨਾ ਕਰ ਕੇ ਸ਼ਾਹੀ ਘਰਾਣੇ ਦੀ ਬਦਨਾਮੀ ਹੁੰਦੀ ਸੀ । ਸੋ ਰਾਜੇ ਅਤੇ ਉਹਦੇ ਵਿਚਕਾਰ ਗ਼ਲਤ-ਫਹਿਮੀ ਪੈਦਾ ਹੋ ਗਈ । ਆਪਣੇ ਨਿਰਮੋਹੇ ਸੁਭਾਉ ਤੋਂ ਭਾਰਤੀ ਟਲਿਆ ਨਾ ਅਤੇ ਉਹਨੇ ਜਾਂਦੇ ਜਾਂਦੇ ਨੇ ਰਾਜੇ ਉਤੇ ਇਕ ਵਿਅੰਗਆਤਮਕ ਕਵਿਤਾ ਲਿਖ ਕੇ ਵਾਰ ਕੀਤਾ ਅਤੇ ਆਪਣੀ ਜਨਮ ਭੂਮੀ ਛੱਡ ਕੇ ਤੁਰਦਾ ਬਣਿਆ ।

ਇੱਟਾਯਾਪੁਰਮ ਤੋਂ ਉਹ ਇਕ ਨੇੜੇ ਦੇ ਕਸਬੇ ਮਦੁਰਾਏ ਚਲਿਆ ਗਿਆ ਅਤੇ ਉਥੇ ਨੌਕਰੀ ਦੀ ਭਾਲ ਕਰਨ ਲੱਗਾ । ਉਥੇ ਉਹਦਾ ਇਕ ਮਿੱਤਰ ਰਹਿੰਦਾ ਸੀ ਜਿਸਦਾ ਨਾਂ ਸੀ ਐਮ. ਗੋਪਾਲਾ ਕ੍ਰਿਸ਼ਨ ਆਇਰ । ਉਹ ਮਦੂਰਾਏ ਕਾਲਜ ਵਿਚ ਤਮਿਲ ਦਾ ਅਧਿਆਪਕ ਸੀ । ਉਹਨੇ ਭਾਰਤੀ ਦੀ ਮੁਲਾਕਾਤ ਪੰਡਤ ਸ਼ਣਮੁਖਮਪਿੱਲੇ, ਜੋ ਸੇਤੂਪਤੀ ਹਾਈ ਸਕੂਲ ਵਿਚ ਤਮਿਲ ਪੜ੍ਹਾਉਂਦਾ ਸੀ, ਨਾਲ ਕਰਵਾਈ । ਪੰਡਿਤ ਨੇ ਉਹਨੂੰ ਤੁਰੰਤ ਇਕ ਕੱਚੀ ਨੌਕਰੀ ਉਤੇ ਤਮਿਲ ਪੜ੍ਹਾਉਣ ਲਈ, ਨਿਯੁਕਤ ਕਰ ਲਿਆ । ਭਾਰਤੀ ਇਸ ਹਾਈ ਸਕੂਲ ਵਿਚ ਪਹਿਲੀ ਅਗਸਤ, 1904 ਨੂੰ ਨੌਕਰੀ ਤੇ ਹਾਜ਼ਰ ਹੋਇਆ । ਉਹਦੀ ਤਨਖਾਹ ਸਾਢੇ ਸਤਾਰਾਂ ਰੁਪਏ ਪ੍ਰਤਿ ਮਹੀਨਾ ਸੀ ।

ਪਿਛਲੇ ਮਹੀਨੇ ਹੀ ਪਹਿਲੀ ਵਾਰ ਉਹਦੀ 'ਇਕਾਂਤ' ਵਿਸ਼ੇ ਉਤੇ ਇਕ ਕਵਿਤਾ ਮਦੁਰਾਏ ਦੀ ਤਮਿਲ ਪੱਤ੍ਰਿਕਾ 'ਵਿਵੇਕਾ ਭਾਨੂ' ਵਿਚ ਛਪੀ ਸੀ । ਇਸ ਵਿਚ ਵਰਡਜ਼ਵਰਥੀਅਨ ਬਿੰਬ ਸਨ । ਭਾਵੇਂ ਇਹ ਬੜੀ ਔਖੀ ਭਾਸ਼ਾ ਅਤੇ ਪੁਰਾਣੇ ਸਮਿਆਂ ਦੇ ਪੰਡਿਤਾਂ ਵਾਂਗ ਗੁੰਝਲਦਾਰ ਸ਼ੈਲੀ ਵਿਚ ਲਿਖੀ ਹੋਈ ਸੀ ਪਰ ਭਾਰਤੀ ਇਹਨਾਂ ਰਵਾਇਤੀ ਬੰਧਨਾਂ ਤੋਂ ਪਹਿਲਾਂ ਹੀ ਛੁਟਕਾਰਾ ਪਾਉਣ ਦੀ ਕੋਸ਼ਿਸ਼ ਕਰ ਰਿਹਾ ਸੀ । ਤਮਿਲ ਸਾਹਿੱਤ ਦਾ ਪ੍ਰਬੀਨ ਗਿਆਤਾ ਹੋਣ ਦੇ ਨਾਤੇ ਉਹ ਅਵੱਸ਼ ਸਫਲ ਅਧਿਆਪਕ ਸਿੱਧ ਹੋਇਆ ਹੋਵੇਗਾ । ਉਹਨਾਂ ਦਿਨਾਂ 'ਚ ਉਹਦੇ ਇਕ ਵਿਦਿਆਰਥੀ ਨੇ ਸ਼੍ਰੇਣੀ ਵਿਚ ਪੜ੍ਹਾਉਂਦੇ, ਲਿਸ਼ਕਵੀਆਂ ਅੱਖਾਂ ਵਾਲੇ ਭਾਰਤੀ ਦਾ ਇਉਂ ਜ਼ਿਕਰ ਕੀਤਾ ਹੈ :

"ਉਦੋਂ ਵੀ ਉਹਦੀਆਂ ਅੱਖਾਂ ਵਿਚ ਜਾਦੂ ਵਰਗੀ ਖਿੱਚ ਸੀ । ਪਰ ਸਾਨੂੰ ਉਹਦੀ ਮਹਾਨਤਾ ਦਾ ਕਦੇ ਅਹਿਸਾਸ ਨਾ ਹੋਇਆ ।" ਉਹਦੀ ਇਹ ਕੱਚੀ ਨੌਕਰੀ 10 ਨਵੰਬਰ 1904 ਨੂੰ ਖਤਮ ਹੋ ਗਈ ।

## ਸਹਾਇਕ ਸੰਪਾਦਕ :

ਫੇਰ ਭਾਰਤੀ ਦਾ ਪਤਾ ਉਦੋਂ ਹੀ ਲੱਗਿਆ ਜਦੋਂ ਉਹ ਮਦਰਾਸ ਦੇ ਤਮਿਲ ਰੋਜ਼ਾਨਾ ਅਖ਼ਬਾਰ 'ਸਵਾਦੇਸ਼ ਮਿੱਤਰ' ਵਿਚ ਆ ਲੱਗਾ । ਇਸ ਅਖ਼ਬਾਰ ਦਾ ਸੰਪਾਦਕ, ਜੀ. ਸੁਬਰਾਮਨੀਆ ਆਇਰ, ਭਾਰਤੀ ਤੋਂ ਬਹੁਤ ਪ੍ਰਭਾਵਿਤ ਸੀ ਅਤੇ ਉਹਨੇ ਉਸਨੂੰ ਸਹਾਇਕ ਸੰਪਾਦਕ ਦੀ ਪਦਵੀ ਉਤੇ ਲਾ ਦਿੱਤਾ । ਸੁਬਰਾਮਨੀਆ ਆਇਰ ਮੰਨਿਆ ਹੋਇਆ ਦੇਸ਼ ਭਗਤ ਅਤੇ ਉਘਾ ਸੰਪਾਦਕ ਸੀ । ਉਹਨੂੰ ਕਿਸੇ ਅਜਿਹੇ ਬੰਦੇ ਦੀ ਭਾਲ ਸੀ ਜਿਸਨੂੰ ਤਮਿਲ ਅਤੇ ਅੰਗਰੇਜ਼ੀ ਦਾ ਚੰਗਾ ਗਿਆਨ ਹੋਵੇ । ਭਾਰਤੀ ਇਹ ਸਾਰੀਆਂ ਲੋੜਾਂ ਪੂਰੀਆਂ ਕਰਦਾ ਸੀ । ਇਸ ਤੋਂ ਬਿਨਾਂ ਉਹ ਲੇਖਕ ਵੀ ਤਾਂ ਸੀ ! ਸੋ ਇਹ ਆਇਰ ਹੀ ਸੀ ਜਿਸਨੇ ਭਾਰਤੀ ਨੂੰ ਰਾਜਨੀਤੀ ਦੀ ਜਾਗ ਲਾਈ । ਉਹਦੇ ਆਗਾਮੀ ਰਾਜਨੀਤਕ ਜੀਵਨ ਦਾ ਅਧਾਰ ਵੀ ਉਹੀ ਬਣਿਆ ।

ਭਾਰਤੀ ਨਵੰਬਰ 1904 ਵਿਚ ਮਦਰਾਸ ਆਇਆ ਸੀ । ਉਦੋਂ ਉਹਨੂੰ ਤੀਹ ਰੁਪਏ ਮਹੀਨਾ ਤਨਖਾਹ ਮਿਲਦੀ ਸੀ । ਦਫਤਰ ਵਿਚ ਉਹਦਾ ਮੁੱਖ ਕੰਮ ਅੰਗਰੇਜ਼ੀ ਅਖਬਾਰਾਂ 'ਚ ਛਪਦੀਆਂ ਖਬਰਾਂ ਦਾ ਤਮਿਲ ਵਿਚ ਅਨੁਵਾਦ ਕਰਨਾ ਸੀ । ਇਹ ਕੋਈ ਏਨਾ ਸੌਖਾ ਕੰਮ ਨਹੀਂ ਸੀ । ਆਧੁਨਿਕ ਅੰਗਰੇਜ਼ੀ ਨੂੰ ਤਮਿਲ ਵਿਚ ਜੋ ਅਜੇ ਪੁਰਾਣੀਆਂ ਪੰਡਤਾਊ ਵਲਗਣਾਂ ਵਿਚੋਂ ਮੁਕਤ ਨਹੀਂ ਸੀ ਹੋਈ, ਅਨੁਵਾਦ ਕਰਨ ਵਾਸਤੇ ਦਲੇਰੀ ਅਤੇ ਤੀਖਣ ਬੁੱਧੀ ਦਰਕਾਰ ਸੀ । ਪਰ ਭਾਰਤੀ ਆਜ਼ਾਦ ਖਿਆਲਾਂ ਦਾ ਹੋਣ ਦੇ ਨਾਲ ਨਾਲ ਬੁੱਧੀਮਾਨ ਵੀ ਸੀ । ਉਸ ਵੇਲੇ ਰਾਸ਼ਟਰੀ ਰਾਜਨੀਤੀ ਦੀ ਹਾਲਤ ਇਹੋ ਜਿਹੀ ਸੀ ਕਿ ਅਨੁਵਾਦਕ ਨੂੰ ਅੱਤ ਦਾ ਸੰਜਮ ਵਰਤਣਾ ਪੈਂਦਾ ਸੀ । ਉਹਨੂੰ ਆਪਣਾ ਕੰਮ ਸਹੀ ਸਹੀ ਅਤੇ ਨਿਰਪੱਖ ਹੋ ਕੇ ਕਰਨਾ ਪੈਂਦਾ ਸੀ । ਇਹ ਸਮਾਂ ਭਾਰਤੀ ਦੇ ਜੀਵਨ ਵਿਚ 'ਕੁਠਾਲੀ' ਹੋ ਨਿਬੜਿਆ । ਉਹਦੀ ਪ੍ਰਤਿਭਾ ਸਦਕਾ ਤਮਿਲ-ਵਾਸੀਆਂ ਨੂੰ ਆਪਣੇ ਨਵੇਂ ਸਾਹਿੱਤ ਲਈ ਪ੍ਰਵਾਹਮਈ ਅਤੇ ਲਚਕਦਾਰ ਬੋਲੀ ਹਾਸਿਲ ਹੋਈ । ਸਖਤ ਮਿਹਨਤ ਦੇ ਬਲ ਬੂਤੇ 'ਤੇ ਨੌਜੁਆਨ ਭਾਰਤੀ ਤਮਿਲ ਪੱਤਰਕਾਰਾਂ ਲਈ ਆਦਰਸ਼ ਬਣ ਗਿਆ । ਉਹਦੇ ਕਾਹਲੀ 'ਚ ਕੀਤੇ ਹੋਏ ਅਨੁਵਾਦ ਵੀ ਏਨੇ ਵਧੀਆ ਹੁੰਦੇ ਸਨ ਕਿ ਉਹਨਾਂ ਦੇ ਮੌਲਿਕ ਹੋਣ ਦਾ ਭੁਲੇਖਾ ਪੈਂਦਾ ਸੀ । ਇਸ ਵਿਚ ਕੋਈ ਸ਼ੱਕ ਨਹੀਂ ਕਿ ਸੁਬਰਾਮਨੀਆ ਆਇਰ ਭਾਰਤੀ ਨੂੰ ਬਹੁਤ ਚਾਹੁੰਦਾ ਸੀ । ਪਰ ਆਪਣੀ ਚਤੁਰਾਈ ਨਾਲ ਉਹ ਭਾਰਤੀ ਕੋਲੋਂ ਵੱਧ ਤੋਂ ਵੱਧ ਕੰਮ ਵੀ ਲੈ ਲੈਂਦਾ । ਵੀ. ਰਾਮਾਸੁਵਾਮੀ, ਜੋ ਪਾਂਡੀਚਰੀ ਵਿਚ ਭਾਰਤੀ ਦਾ ਸਹਿਯੋਗੀ ਸੀ, ਆਪਣੀ ਲਿਖੀ ਇਸ ਕਵੀ ਦੀ ਜੀਵਨੀ 'ਚ ਭਾਰਤੀ ਦੇ ਆਪ ਕਹੇ ਇਹ ਸ਼ਬਦ ਦੁਹਰਾਉਂਦਾ ਹੈ :

"ਆਥਣ ਵੇਲੇ ਮੈਂ ਆਪਣੇ ਦਫ਼ਤਰ ਬੈਠਾ, ਘਰ ਜਾਣ ਬਾਰੇ ਸੋਚ ਰਿਹਾ ਹੁੰਦਾ ਸਾਂ। ਉਸ ਸਮੇਂ ਮੈਨੂੰ ਕੁਝ ਪੈਸਿਆਂ ਦੀ ਲੋੜ ਹੁੰਦੀ, ਸੋ ਮੈਂ ਜਕੋ-ਤੱਕੀ 'ਚ ਹੁੰਦਾ ਕਿ ਆਇਰ ਤੋਂ ਮੰਗਾਂ ਕਿ ਨਾ। ਅਚਾਨਕ ਨੌਕਰ ਕਾਫ਼ੀ ਦਾ ਗਿਲਾਸ ਲੈ ਕੇ ਆ ਜਾਂਦਾ ਅਤੇ ਕਹਿੰਦਾ ਕਿ ਇਹ ਸੁਬਰਾਮਨੀਆ ਆਇਰ ਨੇ ਭੇਜਿਆ ਹੈ। ਪਿਆਰ ਦੇ ਇਸ ਦਿਖਾਵੇ 'ਤੇ ਮੈਂ ਫੁੱਲ ਕੇ ਕੁੱਪਾ ਹੋ ਜਾਂਦਾ। ਉਸੇ ਵੇਲੇ ਆਇਰ ਵੀ ਆ ਜਾਂਦਾ। ਮੈਂ ਉਸ ਤੋਂ ਪੈਸੇ ਮੰਗਣੇ ਭੁੱਲ ਹੀ ਜਾਂਦਾ।"

"ਭਾਰਤੀ, ਸਰ ਹੈਨਰੀ ਕੌਟਨ ਨੇ ਇੰਗਲੈਂਡ ਵਿਚ ਜੋ ਭਾਰਤ ਬਾਰੇ ਪ੍ਰਭਾਵ-ਸ਼ਾਲੀ ਭਾਸ਼ਣ ਦਿੱਤਾ ਹੈ, ਕੀ ਤੂੰ ਉਹ ਪੜ੍ਹਿਆ ਹੈ ?" "ਆਹੋ, ਮੈਂ ਪੜ੍ਹਿਐ ; ਬੜਾ ਸੋਹਣਾ ਬੋਲਿਐ ਉਹਨੇ," ਮੈਂ ਉੱਤਰ ਦਿੰਦਾ।

"ਆਪਾਂ ਇਹ ਕੱਲ੍ਹ ਨੂੰ ਆਪਣੇ ਪਰਚੇ 'ਚ ਨਾ ਛਾਪ ਲਈਏ ?" ਉਹ ਪੁੱਛ ਲੈਂਦਾ "ਕਿਉਂ ਨਹੀਂ, ਆਪਾਂ ਨੂੰ ਜ਼ਰੂਰੀ ਛਾਪਣਾ ਚਾਹੀਦੈ।" ਇਸ ਵਿਚ ਠਾਠਾਂ ਮਾਰਦੇ ਵਲਵਲਿਆਂ ਦੀ ਭਾਵਨਾਂ ਨੂੰ ਕਾਇਮ ਰਖਦਿਆਂ ਤੇਰੇ ਬਿਨਾਂ ਹੋਰ ਕੌਣ ਇਹਨੂੰ ਤਮਿਲ 'ਚ ਅਨੁਵਾਦ ਕਰ ਸਕਦੈ ?" ਆਇਰ ਮੈਨੂੰ ਕਹਿੰਦਾ। ਮੈਂ ਖੜ੍ਹਾ ਹੋ ਕੇ ਸਿਰ ਝੁਕਾ ਦਿੰਦਾ। "ਦਫ਼ਤਰ 'ਚ ਬੈਠ ਕੇ ਅਨੁਵਾਦ ਕਰਨ ਦੀ ਲੋੜ ਨਹੀਂ। ਇਹਨੂੰ ਘਰ ਲੈਜਾ ਅਤੇ ਅਨੁਵਾਦ ਕੱਲ੍ਹ ਸਵੇਰੇ ਆਉਂਦਾ ਹੋਇਆ ਲੈ ਆਈਂ। ਬੱਸ ਏਨਾ ਹੀ ਕਾਫੀ ਹੈ। ਤੇਰਾ ਇਹ ਪਲਾਂ ਛਿਣਾਂ ਦਾ ਕੰਮ ਹੈ। ਬੱਸ ਅੱਧੇ ਘੰਟੇ ਤੋਂ ਵੱਧ ਨਹੀਂ ਲੱਗਣਾ।"

ਇਸ ਵਿਚ ਸ਼ੱਕ ਨਹੀਂ ਕਿ ਭਾਰਤੀ ਉਹਦੀ ਬੇਨਤੀ ਮੰਨਕੇ ਕੰਮ ਕਰ ਦਿੰਦਾ। ਉਹ ਆਇਰ ਦਾ ਦਿਲੋਂ ਧੰਨਵਾਦੀ ਸੀ ਕਿਉਂਕਿ ਉਹਨੇ ਉਸਨੂੰ ਜ਼ਿੰਦਗੀ ਵਿੱਚ ਪੱਕੇ ਪੈਰੀਂ ਖੜ੍ਹਾ ਕਰ ਦਿੱਤਾ ਸੀ। ਉਹ ਆਇਰ ਦੇ ਇਹ ਸ਼ਬਦ ਅਕਸਰ ਦੁਹਰਾਉਂਦਾ :

"ਭਾਰਤੀ ਤੂੰ ਕਮਾਲ ਦੀ ਤਮਿਲ ਲਿਖਦੈਂ। ਤੇਰਾ ਇੱਕ ਇੱਕ ਸ਼ਬਦ ਲੱਖ ਲੱਖ ਰੁਪਏ ਦਾ ਏ। ਤੂੰ ਤਾਂ ਕਾਲੀਦਾਸ ਐਂ। ਪਰ ਮੈਂ ਰਾਜਾ ਭੋਜ ਨਹੀਂ !"

ਹਰ ਰੋਜ਼ ਦੀਆਂ ਢੇਰ ਸਾਰੀਆਂ ਖਬਰਾਂ ਤੋਂ ਇਲਾਵਾ ਉਹ ਵਿਵੇਕਾਨੰਦ ਅਤੇ ਸ੍ਰੀ ਅਰਵਿੰਦ ਦੇ ਭਾਸ਼ਣ ਅਤੇ ਭਾਰਤੀ ਰਾਸ਼ਟਰੀ ਕਾਂਗਰਸ ਦੇ ਸਮਾਗਮਾਂ ਦੇ ਪ੍ਰਧਾਨਗੀ ਵਿਆਖਿਆਨ ਵੀ ਤਮਿਲ ਵਿਚ ਉਲਥਾਉਂਦਾ।

ਕੁਝ ਮਹੀਨਿਆਂ ਪਿਛੋਂ ਜਦੋਂ ਉਹਨੂੰ ਆਪਣੇ ਨਵੇਂ ਕੰਮ ਦਾ ਅਭਿਆਸ ਹੋ ਗਿਆ ਤਾਂ ਭਾਰਤੀ ਫੇਰ ਕਵਿਤਾਵਾਂ ਰਚਣ ਲੱਗ ਪਿਆ। ਉਹਦੀ ਪਹਿਲੀ ਕਵਿਤਾ 'ਜੈ, ਬੰਗਲਾ' 15 ਸਤੰਬਰ, 1905 ਨੂੰ 'ਸਵਾਦੇਸ਼ ਮਿੱਤਰ' ਵਿਚ ਛਪੀ। ਕਿਉਂਕਿ ਇਹ ਅਖ਼ਬਾਰ ਉਦਾਰਵਾਦੀ ਵਿਚਾਰਧਾਰਾ ਦਾ ਧਾਰਣੀ ਸੀ, ਸੋ ਭਾਰਤੀ ਨੂੰ ਇਸ ਵਿਚ ਸੰਪਾਦਕੀ ਜਾਂ ਆਪਣੇ ਵੱਖਰੇ ਲੇਖ ਛਪਵਾਉਣ ਦੀ ਆਗਿਆ ਨਹੀਂ ਸੀ। ਪਰ ਇਸ ਭਾੜੇ ਦੇ ਕੰਮ ਦੇ ਨਾਲ ਨਾਲ ਭਾਰਤੀ ਨੇ ਸਮਾਜ ਸੁਧਾਰ ਦੇ ਕੰਮਾਂ ਵਿਚ

ਵੀ ਵੱਧ ਚੜ੍ਹ ਕੇ ਹਿੱਸਾ, ਲੈਣਾ ਸ਼ੁਰੂ ਕਰ ਦਿੱਤਾ। ਘੱਟੋ ਘੱਟ ਇਸ ਵਿਸ਼ੇ ਸੰਬੰਧੀ ਅਖਬਾਰ ਵਿਚ ਕੁਝ ਨਾ ਕੁਝ ਛਪ ਸਕਦਾ ਸੀ। ਬਨਾਰਸ ਰਹਿੰਦਿਆਂ ਇਸਤ੍ਰੀਆਂ ਲਈ ਬਰਾਬਰੀ ਦੇ ਹੱਕ ਅਤੇ ਸਿਖਿਆ ਸੰਬੰਧੀ ਭਾਰਤੀ ਦੇ ਕੁਝ ਵਿਚਾਰ ਬਣੇ ਸਨ। ਇਹਨਾਂ ਵਿਚਾਰਾਂ ਨੂੰ ਵਿਸਤ੍ਰਿਤ ਰੂਪ ਵਿਚ ਅਮਲੀ ਜਾਮਾ ਪੁਆਉਣ ਦਾ ਕੰਮ ਉਹਨੇ ਮਦਰਾਸ ਵਿਚ ਸ਼ੁਰੂ ਕਰ ਦਿੱਤਾ। ਉਹਨੇ ਜ਼ਾਤ-ਪਾਤ ਦੇ ਬੰਧਨ ਤੋੜਨ ਦੀ ਕੋਸ਼ਿਸ਼ ਕੀਤੀ ਅਤੇ ਸਭ ਇਨਸਾਨਾਂ ਦੀ ਬਿਹਤਰੀ ਲਈ ਬਰਾਬਰ ਦੇ ਅਵਸਰ ਪ੍ਰਦਾਨ ਕਰਨ ਦੀ ਵਕਾਲਤ ਕੀਤੀ। ਵੱਖ ਵੱਖ ਖੇਤਰਾਂ 'ਚ ਕੰਮ ਕਰਨ ਵਾਲੇ ਉਹਦੇ ਕਈ ਮਿੱਤਰ ਇਸ ਅੰਦੋਲਨ ਵਿਚ ਸ਼ਾਮਿਲ ਹੋ ਗਏ। ਉਹਨਾਂ ਵਿਚ ਇਕ ਕਾਨੂੰਨ ਦਾ ਵਿਦਿਆਰਥੀ; ਮਜ਼ਦੂਰ ਨੇਤਾ, ਅਧਿਆਪਕ, ਡਾਕਟਰ ਅਤੇ ਇਕ ਪੱਤਰਕਾਰ ਸੀ। ਇਸ ਟੋਲੀ ਦਾ ਪ੍ਰੇਰਣਾ ਸ੍ਰੋਤ ਰਮੇਸ਼ ਆਇਰ ਸੀ ਜੋ ਇਕ ਪ੍ਰਕਾਸ਼ਨ ਸੰਸਥਾ ਦਾ ਮੁਖੀ ਸੀ। ਉਹ ਸਮਾਜਿਕ ਮਸਲਿਆਂ ਉਤੇ ਅਕਸਰ ਵਿਚਾਰ ਵਟਾਂਦਰਾ ਕਰਦੇ ਰਹਿੰਦੇ ਸਨ। ਇਹਨਾਂ ਲੋਕਾਂ ਨੇ ਸਮਾਜ ਵਿਚ ਪ੍ਰਚੱਲਿਤ ਕੁਰੀਤੀਆਂ ਪ੍ਰਤਿ ਵਿਰੋਧ ਪ੍ਰਗਟ ਕਰਨ ਹਿੱਤ ਇਕ ਗੈਰ-ਬ੍ਰਾਹਮਣ ਦੇ ਹੱਥਾਂ ਦੀ ਪੱਕੀ ਰੋਟੀ ਖਾਣੀ ਅਰੰਭ ਕਰ ਦਿੱਤੀ। ਇਸ ਕਾਰਨ ਮਦਰਾਸ ਦੇ ਲੋਕਾਂ ਵਿਚ ਬੜਾ ਜੋਸ਼ ਪੈਦਾ ਹੋ ਗਿਆ। ਇਹਨਾਂ ਨੌਜੁਆਨਾਂ ਨੇ ਇਕ ਅੰਗਰੇਜ਼ੀ ਹਫਤਾਵਾਰ 'ਰੈਡੀਕਲ ਸੋਸ਼ਲ ਰਿਫਾਰਮ' ਵੀ ਛਾਪਣਾ ਆਰੰਭ ਕਰ ਦਿੱਤਾ ਇਸ ਤਰ੍ਹਾਂ ਭਾਰਤੀ ਅਪ੍ਰਤੱਖ ਤੌਰ 'ਤੇ ਰਾਜਨੀਤਕ ਪਿੜ ਵੱਲ ਪ੍ਰੇਰਿਆ ਜਾ ਰਿਹਾ ਸੀ। ਇਕ ਤਾਂ ਵਰਤਮਾਨ ਰਾਜਨੀਤਕ ਖਬਰਾਂ ਦਾ ਅਨੁਵਾਦਕ ਹੋਣ ਕਰਕੇ ਉਹਨੂੰ ਹਿੰਦੁਸਤਾਨ 'ਚ ਵਾਪਰਦੀਆਂ ਰਾਜਨੀਤਕ ਘਟਨਾਵਾਂ ਦਾ ਹਰ ਰੋਜ਼ ਪਤਾ ਲਗਦਾ ਰਹਿੰਦਾ ਸੀ। ਦੂਜੇ ਪਾਸੇ ਉਹ ਆਪਣੀਆਂ ਸਮਾਜ ਸੁਧਾਰਕ ਸਰਗਰਮੀਆਂ ਕਾਰਨ ਵਿਦਰੋਹੀ ਦੇ ਰੂਪ ਵਿਚ ਪ੍ਰਗਟ ਹੋ ਰਿਹਾ ਸੀ। ਜਦੋਂ ਲਾਰਡ ਕਰਜ਼ਨ ਨੇ ਬੰਗਾਲ ਦੀ ਦੋ ਹਿੱਸਿਆਂ ਵਿਚ ਵੰਡ ਕਰ ਦਿੱਤੀ ਤਾਂ ਭਾਰਤੀ ਡਟ ਕੇ ਸਾਹਮਣੇ ਆ ਗਿਆ। ਹੋਰ ਲੱਖਾਂ ਹਿੰਦੁਸਤਾਨੀਆਂ ਵਾਂਗ ਭਾਰਤੀ ਵੀ ਰਾਜਨੀਤੀ ਵਿਚ ਕੁੱਦ ਪਿਆ।

**ਰਾਜਨੀਤੀ ਅਤੇ 'ਗੁਰੂ ਦਰਸ਼ਨ' :**

ਵੀਹਵੀਂ ਸਦੀ ਸ਼ੁਰੂ ਹੁੰਦਿਆਂ ਹੀ ਭਾਰਤੀ ਰਾਸ਼ਟਰੀ ਕਾਂਗਰਸ ਵਿਚ ਕੁਝ ਨਵੀਂ ਵਿਚਾਰਧਾਰਾ ਦੇ ਲੋਕ ਸ਼ਾਮਿਲ ਹੋ ਗਏ। ਇਸ ਨਵੀਂ ਰਾਜਨੀਤਕ ਪੀੜ੍ਹੀ ਵਿਚ ਗੋਪਾਲ ਕ੍ਰਿਸ਼ਨ ਗੋਖਲੇ, ਵੀ. ਕ੍ਰਿਸ਼ਨਾਸੁਆਮੀ ਆਇਰ, ਰਾਸਬਿਹਾਰੀ ਘੋਸ਼ ਅਤੇ ਸਰ ਫਿਰੋਜ਼ਸ਼ਾਹ ਮਹਿਤਾ ਵਰਗੇ ਉਦਾਰਵਾਦੀ ਬੰਦੇ ਵੀ ਸਨ ਅਤੇ ਲਾਲਾ ਲਾਜਪਤ ਰਾਏ, ਬਿਪਨ ਚੰਦਰ ਪਾਲ, ਬਾਲ ਗੰਗਾਧਰ ਤਿਲਕ ਅਤੇ ਸ੍ਰੀ ਅਰਬਿੰਦੋ ਵਰਗੇ ਅਤਿਵਾਦੀ ਵੀ। ਪਰ ਉਹਨਾਂ 'ਚੋਂ ਚੁਪ ਕਰਕੇ ਬੈਠਣ ਵਾਲਾ ਕੋਈ ਨਹੀਂ ਸੀ। ਉਦਾਰਵਾਦੀ ਅਤੇ ਅਤਿਵਾਦੀ, ਦੋਵੇਂ ਧਿਰਾਂ ਦੇ ਲੋਕ ਸੰਘਰਸ਼ ਦੇ ਰਾਹ 'ਤੇ ਤੁਰਨਾ ਚਾਹੁੰਦੇ ਸਨ। ਇਟਲੀ ਦੇ ਏਕੀਕਰਨ ਅਤੇ ਉਹਦੀ ਆਜ਼ਾਦੀ ਲਈ ਜੂਝਦੇ

ਮੇਜ਼ੀਨੀ, ਗੇਰੀਬਾਲਡੀ ਅਤੇ ਵਿਕਟਰ ਇਮੈਨੁਅਲ ਵਰਗੇ ਜੋਧਿਆਂ ਨੇ ਪੜ੍ਹੇ ਲਿਖੇ ਭਾਰਤੀਆਂ ਵਿਚ ਨਵੀਂ ਰੂਹ ਫੂਕ ਦਿੱਤੀ ਸੀ । ਆਜ਼ਾਦੀ ਲਈ ਆਇਰਲੈਂਡ ਵਾਸੀਆਂ ਦਾ ਸੰਘਰਸ਼ ਤਾਂ ਭਾਰਤੀਆਂ ਵਾਸਤੇ ਜਿਉਂਦੀ ਜਾਗਦੀ ਮਿਸਾਲ ਬਣ ਗਿਆ । ਫੇਰ 29 ਸਤੰਬਰ, 1905 ਨੂੰ ਬੰਗਾਲ ਦੀ ਵੰਡ ਨਾਲ ਸਾਰੇ ਦੇਸ ਵਿਚ ਇਕਦਮ ਗੁੱਸੇ ਦੀ ਅੱਗ ਭੜਕ ਉਠੀ ।

ਅਨੁਵਾਦ ਦਾ ਕੰਮ ਕਰਦਿਆਂ ਭਾਰਤੀ ਸਾਰੇ ਅਖਬਾਰ ਪੜ੍ਹਦਾ । ਇਉਂ ਉਹਦੇ ਅੰਦਰ ਦਿਨ ਬਦਿਨ ਵਿਦਰੋਹ ਦੀ ਭਾਵਨਾ ਵਧਦੀ ਗਈ । ਉਸ ਵੇਲੇ ਸਵਦੇਸ਼ੀ ਅਤੇ ਬਾਈਕਾਟ ਦੀ ਲਹਿਰ ਮੁਲਕ ਭਰ ਵਿਚ ਜ਼ੋਰ ਫੜ ਰਹੀ ਸੀ ਅਤੇ ਉਹ ਮੱਲੋਮੱਲੀ ਇਸ ਭੜਕਾਊ ਰਾਜਨੀਤੀ ਵਲ ਖਿਚਿਆ ਜਾ ਰਿਹਾ ਸੀ । ਸੰਵਾਦਦਾਤਾ ਦੇ ਤੌਰ ਤੇ ਕਾਂਗਰਸ ਦੇ ਕਈ ਸਮਾਗਮਾਂ ਵਿਚ ਭਾਗ ਲੈਣ ਪਿਛੋਂ ਉਹਨੇ ਇਸ ਰਾਜਨੀਤਕ ਘੋਲ ਵਿਚ ਆਪ ਕੁੱਦਣ ਦਾ ਫੈਸਲਾ ਕਰ ਲਿਆ । ਬਨਾਰਸ ਵਿਚ 1905 ਵਿਚ ਗੋਖਲੇ ਦੀ ਪ੍ਰਧਾਨਗੀ ਹੇਠ ਹੋਏ ਪਹਿਲੇ ਕਾਂਗਰਸ ਸਮਾਗਮ ਵਿਚ ਉਹ ਸ਼ਾਮਿਲ ਹੋਇਆ । ਮੁੜ ਕੇ ਬਨਾਰਸ ਦੇਖਣ ਅਤੇ ਪੁਰਾਣੀਆਂ ਯਾਦਾਂ ਤਾਜ਼ੀਆਂ ਕਰਨ ਦਾ ਅਵਸਰ ਮਿਲਣ 'ਤੇ ਨਿਰਸੰਦੇਹ ਇਸ ਨੌਜੁਆਨ ਪੱਤਰਕਾਰ ਨੂੰ ਬਹੁਤ ਖ਼ੁਸ਼ੀ ਹੋਈ । ਅਗਲਾ ਸੈਸ਼ਨ ਕਲਕੱਤੇ ਹੋਇਆ, ਜਿਸ ਦੀ ਪ੍ਰਧਾਨਗੀ ਦਾਦਾ ਭਾਈ ਨਾਰੋਜੀ ਨੇ ਕੀਤੀ। ਭਾਰਤੀ ਨੇ ਉਸ ਵਿਚ ਵੀ ਭਾਗ ਲਿਆ । ਉਸ ਸਮੇਂ ਉਹਦੀ ਜ਼ਿੰਦਗੀ ਦੀ ਸਭ ਤੋਂ ਮਹੱਤਵਪੂਰਣ ਘਟਨਾ ਵਾਪਰੀ । ਉਥੇ ਉਹਦਾ ਮੇਲ ਸਿਸਟਰ ਨਿਵੇਦਿਤਾ ਨਾਲ ਹੋ ਗਿਆ ।

ਸਿਸਟਰ ਨਿਵੇਦਿਤਾ ਅੰਗਰੇਜ਼ ਪਰਿਵਾਰ ਵਿਚ ਪੈਦਾ ਹੋਈ । ਉਹ ਰਾਮ ਕ੍ਰਿਸ਼ਨਾ ਸੰਘ ਦੀ ਪਹਿਲੀ ਸੰਤਣੀ ਅਤੇ ਸੁਆਮੀ ਵਿਵੇਕਾਨੰਦ ਦੀ ਸ਼ਿਸ਼ ਸੀ। ਉਹ ਮਹਾਨ ਸਮਾਜ ਸੇਵਿਕਾ ਅਤੇ ਬੰਗਾਲ ਵਿਚ ਇਸਤ੍ਰੀ ਸਿਖਿਆ ਨੂੰ ਤਨੋ-ਮਨੋ ਉਤਸ਼ਾਹਿਤ ਕਰਨ ਵਾਲੀ ਪਹਿਲੀ ਉਪਦੇਸ਼ਿਕਾ ਸੀ । ਭਾਰਤੀ ਉਹਦੇ ਨਾਲ ਮੁਲਾਕਾਤ ਕਰਨ ਵਿਚ ਸਫ਼ਲ ਹੋ ਗਿਆ । ਪਹਿਲੀ ਤੱਕਣੀ 'ਚ ਹੀ ਉਹਨੂੰ ਉਹਦੇ ਅੰਦਰ 'ਮਾਂ ਸ਼ਕਤੀ' ਦਿਖਾਈ ਦਿੱਤੀ । ਉਹਨੂੰ ਪ੍ਰਣਾਮ ਕਰਨ ਉਪਰੰਤ ਉਹ ਉਥੇ ਬੜੀ ਸ਼ਰਧਾ ਨਾਲ ਖੜ੍ਹਾ ਰਿਹਾ । ਸਿਸਟਰ ਨਿਵੇਦਿਤਾ ਨੇ ਉਹਨੂੰ ਕਿਹਾ :

''ਬੇਟਾ, ਮਨ 'ਚੋਂ ਸਾਰੇ ਸ਼ੰਕੇ ਕੱਢਦੇ । ਜਾਤ-ਪਾਤ, ਨਸਲ ਅਤੇ ਵੰਸ਼ ਜਿਹੇ ਅਸੱਭਿਆ ਭੇਦਭਾਵ ਭੁੱਲ ਜਾ । ਆਪਣੇ ਦਿਲ 'ਚ ਪਿਆਰ ਭਰ ਲੈ । ਇਤਿਹਾਸ ਵਿਚ ਤੈਨੂੰ ਇਕ ਦੈਵੀ ਸ਼ਕਤੀ ਦੇ ਰੂਪ ਵਿਚ ਯਾਦ ਕੀਤਾ ਜਾਇਆ ਕਰੇਗਾ ।''

ਇਹ ਸੰਭਵ ਹੈ ਕਿ ਉਹਨੇ ਉਸਦੀਆਂ ਅੱਖਾਂ ਵਿਚ ਕੁਝ ਵਿਲੱਖਣਤਾ ਵੇਖੀ ਹੋਵੇ; ਭਵਿੱਖ ਵਿਚ ਮਹਾਨ ਬਣਨ ਦੀ ਚਮਕ । ਪਿਛੋਂ ਉਹਨੇ ਉਸਦੀ ਜ਼ਿੰਦਗੀ ਬਾਰੇ ਜਾਣਕਾਰੀ ਪ੍ਰਾਪਤ ਕੀਤੀ ਅਤੇ ਪੁੱਛਿਆ ਕਿ ਉਹ ਵਿਆਹਿਆ ਹੋਇਆ ਹੈ ਜਾਂ

ਕੰਵਾਰਾ। ਭਾਰਤੀ ਨੇ ਉਤਰ ਦਿਤਾ ਕਿ ਉਹਦੀ ਇਕ ਪਤਨੀ ਅਤੇ ਇਕ ਧੀ ਹੈ। ਨਿਵੇਦਿਤਾ ਨੇ ਉਹਨੂੰ ਆਪਣੀ ਪਤਨੀ ਨਾਲ ਲੈ ਕੇ ਆਉਣ ਦਾ ਕਾਰਨ ਪੁੱਛਿਆ। ਭਾਰਤੀ ਨੇ ਸੰਗਦਿਆਂ ਸੰਗਦਿਆਂ ਉਤਰ ਦਿਤਾ :

"ਸਾਡੇ ਪਰਿਵਾਰਾਂ 'ਚ ਇਹ ਖੁਲ੍ਹ ਨਹੀਂ ਕਿ ਅਸੀਂ ਆਪਣੀਆਂ ਬੀਵੀਆਂ ਜਨਤਕ ਥਾਵਾਂ ਤੇ ਆਪਣੇ ਨਾਲ ਲਿਆਈਏ। ਇਸ ਤੋਂ ਬਿਨਾਂ, ਉਹਨੂੰ ਕਾਂਗਰਸ ਬਾਰੇ ਪਤਾ ਵੀ ਕੀ ਲੱਗਣੈਂ ?"

ਸਿਸਟਰ ਨਿਵੇਦਿਤਾ ਭੜਕ ਉੱਠੀ :

"ਸਮਾਜ ਦਾ ਅੱਧਾ ਭਾਗ ਕਿਵੇਂ ਆਜ਼ਾਦੀ ਪ੍ਰਾਪਤ ਕਰ ਸਕਦੈ ਜਦੋਂ ਉਹ ਦੂਜੇ ਅੱਧ ਨੂੰ ਆਪ ਕੈਦ 'ਚ ਰੱਖਦੈ ? ਜੋ ਬੀਤ ਚੁੱਕਿਐ ਉਹ ਭੁੱਲ ਜਾ। ਅੱਗੇ ਤੋਂ ਇਹ ਬਿਲਕੁਲ ਨਾ ਸੋਚੀਂ ਕਿ ਤੇਰੀ ਪਤਨੀ ਕੋਈ ਓਪਰੀ ਸ਼ੈਅ ਹੈ। ਉਹਨੂੰ ਆਪਣੇ ਖੱਬੇ ਹੱਥ ਵਾਂਗ ਸਦਾ ਅੰਗ-ਸੰਗ ਰੱਖ ਅਤੇ ਉਹਦਾ ਕਿਸੇ ਦੇਵਤੇ ਵਾਂਗ ਦਿਲੋਂ ਸਤਿਕਾਰ ਕਰ।"

ਭਾਰਤੀ ਨੇ ਉਹਦੇ ਉਪਦੇਸ਼ ਅਨੁਸਾਰ ਚੱਲਣ ਦਾ ਬਚਨ ਦਿਤਾ ਅਤੇ ਸਿਸਟਰ ਨਿਵੇਦਿਤਾ ਪ੍ਰਸੰਨ ਹੋ ਗਈ। ਇਸ ਔਰਤ ਨੂੰ ਦੇਖਣ ਸਾਰ ਭਾਰਤੀ ਨੂੰ ਲੱਗਿਆ ਜਿਵੇਂ ਉਹ ਸ਼ਕਤੀ ਦਾ ਰੂਪ ਹੋਵੇ ਅਤੇ ਬਾਕੀ ਦੀ ਸਾਰੀ ਜ਼ਿੰਦਗੀ 'ਚ ਉਹ ਉਸਨੂੰ ਆਪਣਾ ਆਤਮਿਕ ਗੁਰੂ ਮੰਨਦਾ ਰਿਹਾ। ਉਹਦੇ ਸ਼ਬਦਾਂ ਨੇ ਉਸਨੂੰ ਭਾਰਤੀ ਸਮਾਜ ਦੇ ਪੁਨਰ ਜਨਮ ਦਾ ਰਾਹ ਦਿਖਾ ਦਿਤਾ ਸੀ। ਉਹਦੀ ਲਟ ਲਟ ਬਲਦੀ ਮਿਸਾਲ ਨੇ ਭਾਰਤੀ ਨੂੰ ਰਾਜਨੀਤਕ ਅਤਿਵਾਦ ਦਾ ਰਾਹ ਚੁਣਨ ਲਈ ਪ੍ਰੇਰਿਆ ਕਿਉਂਕਿ ਉਸਨੇ ਉਸਨੂੰ ਦੱਸਿਆ ਕਿ ਉਹ ਭਾਰਤ ਨੂੰ ਅਵੱਸ਼ ਉਸ ਦੁੱਖੀ ਮਾਂ ਵਾਂਗ ਦੇਖੇ ਜੋ ਜ਼ੰਜੀਰਾਂ ਵਿਚ ਜਕੜੀ ਪਈ ਹੋਵੇ। ਉਹਨੇ ਪ੍ਰਤਿਗਿਆ ਕੀਤੀ ਕਿ ਉਹ ਉਹਨਾਂ ਲੋਕਾਂ ਦੇ ਮੋਢੇ ਨਾਲ ਮੋਢਾ ਜੋੜ ਕੇ ਤੁਰੇਗਾ ਜੋ ਇਹਨਾਂ ਜ਼ੰਜੀਰਾਂ ਨੂੰ ਤੋੜਨ ਲਈ ਸੰਘਰਸ਼ ਵਿਚ ਜੁਟੇ ਹੋਏ ਸਨ। ਸਿਸਟਰ ਨਿਵੇਦਿਤ ਦੀ ਪ੍ਰੇਰਨਾ 'ਚ ਏਨੀ ਸੁਹਿਰਦਤਾ ਸੀ ਕਿ ਉਹ ਭਾਰਤੀ ਨਾਲ ਗੱਲਾਂ ਕਰਦਿਆਂ ਕਰਦਿਆਂ ਅੰਤਰਲੀਨ ਹੋ ਗਈ। ਉਹਨੇ ਜੋਸ਼ ਵਿਚ ਆ ਕੇ ਆਪਣੇ ਗਾਊਨ ਦਾ ਉਪਰਲਾ ਹਿੱਸਾ ਖੋਲ੍ਹ ਦਿਤਾ ਅਤੇ ਗਰਜੀ : "ਤੁਹਾਡੇ ਲੋਕਾਂ ਨੂੰ ਹਰ ਹਾਲਤ ਵਿਚ ਸੂਰਮੇ ਹੋਣਾ ਚਾਹੀਦੈ। ਤੁਹਾਡੇ 'ਚ ਏਨੀ ਦਲੇਰੀ ਹੋਵੇ ਕਿ ਸਾਡੇ ਏਥੇ ਛੁਰਾ ਖੋਭ ਦਿਉ।" ਇਹ ਗੱਲ ਉਹਦੇ ਕਾਲਜੇ ਲੜ ਗਈ ਅਤੇ ਭਾਰਤੀ ਅਤਿਵਾਦੀ ਹੋ ਗਿਆ।

ਭਾਰਤੀ ਵਾਰ-ਵਾਰ ਇਹੀ ਕਹਿੰਦਾ ਰਿਹਾ ਕਿ ਸਿਸਟਰ ਨਿਵੇਦਿਤਾ ਉਹਦੀ ਗੁਰੂ ਹੈ। ਇਕੋ ਮੁਲਾਕਾਤ ਵਿਚ ਉਹਨੇ ਉਸ ਅੰਦਰ ਆਤਮਿਕ, ਸਮਾਜਿਕ ਅਤੇ ਰਾਜਨੀਤਿਕ ਗਿਆਨ ਦੀ ਅਗੰਮੀ ਰੂਹ ਫੂਕ ਦਿਤੀ ਸੀ। ਵਿਦਾ ਹੋਣ ਸਮੇਂ, ਉਹਨੇ ਨਿਸ਼ਾਨੀ ਵਜੋਂ ਭਾਰਤੀ ਨੂੰ ਇਕ ਸੁੱਕਾ ਪੱਤਾ ਦਿਤਾ। ਹਿਮਾਲਾ ਦੀ ਯਾਤਰਾ ਵੇਲੇ

ਇਹ ਪੱਤਾ ਉਹ ਉਥੋਂ ਲਿਆਈ ਸੀ ਅਤੇ ਭਾਰਤੀ ਨੇ ਬੜੀ ਸ਼ਰਧਾ ਨਾਲ ਇਸਨੂੰ ਆਖਰੀ ਦਮ ਤਕ ਸਾਂਭ ਸਾਂਭ ਰੱਖਿਆ। ਇਥੋਂ ਤੱਕ ਕਿ ਘੋਰ ਗਰੀਬੀ ਦੇ ਦਿਨਾਂ ਵਿਚ ਵੀ ਉਹ ਇਹ ਪੱਤਾ ਕਿਸੇ ਨੂੰ ਦੇਣ ਲਈ ਤਿਆਰ ਨਾ ਹੋਇਆ ਭਾਵੇਂ ਇਸ ਬਦਲੇ ਉਹਨੂੰ ਵੱਡੀਆਂ-ਵੱਡੀਆਂ ਰਕਮਾਂ ਦੇਣ ਦੀ ਪੇਸ਼ਕਸ਼ ਕੀਤੀ ਗਈ। ਇਹ ਪਵਿੱਤਰ ਪੱਤਾ ਉਹਦੀ ਮੌਤ ਪਿਛੋਂ ਕਿਤੇ ਗੁਆਚ ਗਿਆ। ਪਰ ਸਿਸਟਰ ਨਿਵੇਦਿਤਾ ਨੂੰ ਉਹਦੀ ਅਮਰ ਯਾਦਗਾਰ ਇਕ ਸੁੰਦਰ ਕਵਿਤਾ ਹੈ :—

ਨਿਵੇਦਿਤਾ, ਮਾਂ,
ਤੂੰ, ਪਿਆਰ ਦਾ ਪਾਵਨ ਮੰਦਰ,
ਤੂੰ ਮੇਰੀ ਰੂਹ ਨੂੰ ਰੌਸ਼ਨ ਕਰਨ ਵਾਲਾ ਸੂਰਜ,
ਤੂੰ, ਸਾਡੀਆਂ ਤਪਦੀਆਂ ਜਿੰਦਾਂ 'ਚ ਵਰ੍ਹਦੀ ਫੁਹਾਰ,
ਤੂੰ, ਨਿਤਾਣਿਆਂ ਦਾ ਤਾਣ ਤੇ ਨਿਮਾਣਿਆਂ ਦਾ ਮਾਣ,
ਤੂੰ, ਰੱਬੀ ਮਿਹਰ ਦੀ ਮੂਰਤ,
ਤੂੰ, ਸਚਿਆਰਾ ਨੂਰ,
ਤੈਨੂੰ ਮੇਰਾ ਵਾਰ ਵਾਰ ਪ੍ਰਣਾਮ !

ਕੁਝ ਚਿਰ ਪਿਛੋਂ ਉਹਨੇ ਆਪਣੇ ਦੋ ਕਵਿਤਾ-ਸੰਗ੍ਰਹਿ ਸਿਸਟਰ ਨਿਵੇਦਿਤਾ ਨੂੰ ਸਮਰਪਿਤ ਕੀਤੇ। 'ਸਵਦੇਸ ਗੀਤਾਂਜਲ' ਦਾ ਸਮਰਪਣ ਇਂਞ ਹੈ :—

"ਮੈਂ ਆਪਣੀ ਤੁੱਛ ਪੁਸਤਕ ਉਸ ਗੁਰੂ ਦੇ ਚਰਨਾਂ 'ਚ ਭੇਂਟ ਕਰਦਾ ਹਾਂ ਜਿਸ ਨੇ ਮੈਨੂੰ ਭਾਰਤ ਮਾਂ ਦੇ ਦਰਸ਼ਨ ਕਰਵਾਏ ਅਤੇ ਮੇਰੇ ਅੰਦਰ ਦੇਸ਼ ਭਗਤੀ ਦਾ ਜਜ਼ਬਾ ਪੈਦਾ ਕੀਤਾ, ਬਿਲਕੁੱਲ ਉਸੇ ਤਰ੍ਹਾਂ ਜਿਵੇਂ ਸ੍ਰੀ ਕ੍ਰਿਸ਼ਨ ਨੇ ਅਰਜਨ ਨੂੰ ਆਪਣਾ ਵਿਰਾਟ ਰੂਪ ਦਿਖਾਇਆ ਸੀ ਅਤੇ ਉਹਨੂੰ ਖੁਦੀ ਦੀ ਸਹੀ ਪਛਾਣ ਕਰਵਾਈ ਸੀ।" ਇਕ ਸਾਲ ਪਿਛੋਂ, 1909 ਵਿਚ, ਉਹਨੇ ਆਪਣੀ ਪੁਸਤਕ 'ਜਨਮ ਭੂਮੀ' ਵੀ ਸਿਸਟਰ ਨਿਵੇਦਿਤਾ ਨੂੰ ਸਮਰਪਿਤ ਕੀਤੀ :—

"ਮੈਂ ਇਹ ਪੁਸਤਕ ਭਗਵਾਨ ਵਿਵੇਕਾਨੰਦ ਦੀ ਧਰਮ ਪੁੱਤਰੀ, ਸ੍ਰੀਮਤੀ ਨਿਵੇਦਿਤਾ ਦੇਵੀ ਨੂੰ ਭੇਂਟ ਕਰਦਾ ਹਾਂ, ਜਿਸਨੇ ਬਿਨਾਂ ਸ਼ਬਦਾਂ ਤੋਂ ਇਕ ਲਿਸ਼ਕਾਰੇ 'ਚ ਮੈਨੂੰ ਮਾਂ ਦੀ ਸੱਚੀ ਸੇਵਾ ਅਤੇ ਕੁਰਬਾਨੀ ਦੀ ਮਹਾਨਤਾ ਦਾ ਭੇਤ ਸਮਝਾ ਦਿਤਾ।"

ਮਾਂ ਦੀ ਸੇਵਾ; ਕੁਰਬਾਨੀ; ਉਹਦਾ ਉਦੇਸ਼ ਬਣ ਗਏ। ਜਦੋਂ ਉਹ ਕਲਕੱਤੇ ਦੇ ਸਮਾਗਮ ਪਿਛੋਂ ਮਦਰਾਸ ਵਾਪਿਸ ਆਇਆ ਤਾਂ ਉਹ ਬਿਲਕੁੱਲ ਬਦਲਿਆ ਹੋਇਆ ਇਨਸਾਨ ਸੀ। ਉਹਦੇ ਅੰਦਰਲਾ ਜੋਸ਼ ਉਬਾਲੇ ਖਾ ਰਿਹਾ ਸੀ। ਉਹ ਕੁੱਝ ਕਰਨਾ ਚਾਹੁੰਦਾ ਸੀ, ਤੇ ਆਪਣੀ ਕਲਮ ਨੂੰ ਮੁਕਤੀ ਦਿਵਾਉਣ ਵਾਲੀ ਤਲਵਾਰ ਵਾਂਗ ਚਲਾਉਣਾ ਚਾਹੁੰਦਾ ਸੀ। ਪਰ 'ਸਵਦੇਸ ਮਿੱਤਰ' ਇਉਂ ਕਰਨ ਦੀ ਖੁਲ੍ਹ ਨਹੀਂ ਸੀ ਦਿੰਦਾ। ਭਾਰਤੀ ਨੂੰ ਕਿਸੇ ਇਹੋ ਜਿਹੇ ਅਖਬਾਰ ਦੀ ਲੋੜ ਸੀ ਜਿਸ ਵਿਚ

ਉਹ ਪੂਰੀ ਆਜ਼ਾਦੀ ਨਾਲ 'ਲਿਖ' ਅਤੇ 'ਛਪ' ਸਕੇ। ਮਦਰਾਸ ਦੇ ਨਿਡੱਰ ਦੇਸ਼ ਭਗਤ, ਮੰਡਾਇਆਮ ਤਿਰੂਮਲ ਆਚਾਰੀਆ ਨੇ ਆਖ਼ਿਰ ਇਕ ਅਜਿਹਾ ਅਖ਼ਬਾਰ ਕੱਢਣਾ ਸ਼ੁਰੂ ਕਰ ਦਿਤਾ। ਉਹ ਇਕ ਅਮੀਰ ਬ੍ਰਾਹਮਣ ਸੀ ਜਿਸ ਨੇ ਆਜ਼ਾਦੀ ਦੀ ਲਹਿਰ ਵਿਚ ਆਪਣਾ ਸਭ ਕੁੱਝ ਦਾਓ ਉਤੇ ਲਗਾ ਦਿਤਾ। ਉਨ੍ਹੀਂ ਦਿਨੀਂ ਉਹ ਇਕ ਅੰਗ੍ਰੇਜ਼ੀ ਰਸਾਲੇ 'ਬ੍ਰਾਹਮਾਵਾਦਿਨ' ਦੀ ਸੰਪਾਦਨਾ ਕਰਿਆ ਕਰਦਾ ਸੀ। ਰਸਾਲੇ ਦੇ ਮਾਲਕ ਐਮ. ਸੀ. ਅਜ਼ਹਾਗਿਆ ਸਿੰਗਾ ਪੇਰੂਮਲ ਨੇ ਉਹਨੂੰ ਤਮਿਲ 'ਚ ਵੀ ਇਕ ਮੈਗਜ਼ੀਨ ਕੱਢਣ ਦੀ ਸਲਾਹ ਦਿਤੀ। 'ਇੰਡੀਆ' ਨਾਮ ਦਾ ਇਹ ਤਮਿਲ ਪਰਚਾ ਅਪ੍ਰੈਲ 1906 ਵਿਚ ਨਿਕਲਣਾ ਆਰੰਭ ਹੋ ਗਿਆ। ਭਾਰਤੀ ਨੇ ਇਸ ਵਿਚ ਸੰਪਾਦਕੀ, ਲੰਬੇ-ਲੰਬੇ ਰਾਜਨੀਤਕ ਲੇਖ, ਕਵਿਤਾਵਾਂ ਅਤੇ ਵਿਅੰਗ ਵੀ ਲਿਖੇ। ਇਸ ਤੋਂ ਇਲਾਵਾ ਉਹ ਕਾਰਟੂਨਾਂ ਲਈ ਵਿਚਾਰ ਦੇ ਦਿੰਦਾ ਅਤੇ ਚਿੱਤਰ ਬਣਾਉਣ 'ਚ ਕਾਰਟੂਨਿਸਟਾਂ ਦੀ ਮਦਦ ਵੀ ਕਰਦਾ। ਭਾਰਤੀ, ਅੰਗ੍ਰੇਜ਼ੀ ਸਪਤਾਹਿਕ, 'ਬਾਲ ਭਾਰਤ' ਦਾ ਸੰਪਾਦਕ ਵੀ ਬਣ ਗਿਆ। ਆਪਣੇ ਮਿੱਤਰਾਂ ਨਾਲ ਰਲ ਕੇ ਦੇਸੀ ਮਾਲ ਵੇਚਣ ਲਈ ਉਹਨੇ ਭਾਰਤ ਭੰਡਾਰ ਖੋਲ੍ਹ ਲਿਆ। ਅੰਗ੍ਰੇਜ਼ੀ ਮਾਲ ਦੇ ਬਾਈਕਾਟ ਦੀ ਇਹ ਕਾਰਵਾਈ ਹੋਰ ਵੀ ਤੇਜ਼ ਹੋ ਗਈ ਜਦੋਂ ਬਿਪਨ ਚੰਦਰ ਪਾਲ ਮਦਰਾਸ ਆਇਆ ਅਤੇ ਉਹਨੇ ਉਥੇ ਪੰਜ ਜੋਸ਼ੀਲੇ ਭਾਸ਼ਣ ਦਿਤੇ। ਪਾਲ ਹੁਰਾਂ ਦਾ ਉਥੇ ਆਉਣਾ ਭਾਰਤੀ ਅਤੇ ਉਹਦੇ ਮਿੱਤਰਾਂ ਦੀਆਂ ਅਣਥੱਕ ਕੋਸ਼ਿਸ਼ਾਂ ਦਾ ਨਤੀਜਾ ਸੀ। ਇਹ ਭਾਰਤੀ ਹੀ ਸੀ ਜੋ ਵਕਤਾ ਨੂੰ ਬੇਜਵਾੜਾ ਤੋਂ ਮਦਰਾਸ ਤੱਕ ਆਪਣੀ ਰੱਖਿਆ 'ਚ ਲੈ ਕੇ ਗਿਆ। ਪਾਲ ਦੇ ਅਤਿਵਾਦੀਆਂ 'ਚੋਂ ਹੋਣ ਕਰਕੇ, ਮਦਰਾਸ ਦਾ ਕੋਈ ਵੀ ਉਘਾ ਰਾਜਨੀਤਿਕ ਆਗੂ ਉਸਦੇ ਭਾਸ਼ਣਾਂ ਦੀ ਪ੍ਰਧਾਨਗੀ ਕਰਨ ਲਈ ਤਿਆਰ ਨਹੀਂ ਸੀ। ਆਖ਼ਰ 'ਸਵਾਦੇਸ ਮਿੱਤਰਾਂ' ਦੇ ਸੰਪਾਦਕ ਜੀ. ਸੁਬਰਾਮਨੀਆ ਆਇਰ ਨੇ ਪ੍ਰਧਾਨਗੀ ਕਰਨ ਦਾ ਸੱਦਾ ਪੱਤਰ ਪ੍ਰਵਾਨ ਕਰ ਲਿਆ। ਆਇਰ ਵੀ ਉਦਾਰਵਾਦੀ ਸੀ, ਪਰ ਪ੍ਰਧਾਨਗੀ ਕਰਨ ਲਈ ਉਹਨੂੰ ਉਹਦੇ ਨੌਜੁਆਨ ਮਿੱਤਰ ਭਾਰਤੀ ਨੇ ਹੀ ਮਨਾਇਆ ਹੋਵੇਗਾ। ਇਹਨਾਂ ਭਾਸ਼ਣਾਂ ਦੌਰਾਨ ਲੋਕਾਂ ਨੇ ਜਨਤਕ ਥਾਵਾਂ ਉਤੇ ਵਿਦੇਸ਼ੀ ਮਾਲ ਫੂਕਣਾਂ ਸ਼ੁਰੂ ਕਰ ਦਿਤਾ ਸੀ। ਭਾਰਤੀ ਥਕਾਵਟ ਦੀ ਪ੍ਰਵਾਹ ਕੀਤੇ ਬਿਨਾ ਜਨਤਕ ਜਲਸਿਆਂ ਵਿਚ ਭਾਸ਼ਣ ਦਿੰਦਾ ਅਤੇ ਮਦਰਾਸ ਦੇ ਸਮੁੰਦਰੀ ਕੰਢੇ 'ਤੇ ਲੋਕਾਂ ਦੇ ਵੱਡੇ ਵੱਡੇ ਇਕੱਠਾਂ ਨੂੰ, ਆਪਣੀ ਮਿੱਠੀ ਆਵਾਜ਼ ਵਿਚ ਦੇਸ਼ ਭਗਤੀ ਦੇ ਗੀਤ ਗਾ ਕੇ, ਮੰਤਰ ਮੁਗਧ ਕਰ ਦਿੰਦਾ। ਆਖਰ ਕਾਰਵਾਈ ਸ਼ੁਰੂ ਹੋ ਹੀ ਗਈ!

ਕਾਂਗਰਸ ਰਾਜਨੀਤੀ ਵਿਚ ਭਾਰਤੀ ਹੁਣ ਪੱਕੇ ਤੌਰ 'ਤੇ ਅਤਿਵਾਦੀਆਂ ਦੇ ਗੁੱਟ ਵਿਚ ਗਿਣਿਆਂ ਜਾਣ ਲਗ ਪਿਆ ਸੀ। ਅਤਿਵਾਦੀ, ਬਰਤਾਨਵੀ ਹਾਕਮਾਂ ਦੀ ਕਠੋਰ ਨੀਤੀ ਅਤੇ ਉਦਾਰਵਾਦੀਆਂ ਦੀ ਉਦਾਸੀਨਤਾ ਤੋਂ ਅੱਕ ਚੁੱਕੇ ਸਨ। ਉਹਨਾਂ ਨੇ ਸ੍ਰੀ ਅਰਬਿੰਦੋ ਅਤੇ ਬਾਲ ਗੰਗਾਧਰ ਤਿਲਕ ਦੀ ਅਗਵਾਈ ਅਧੀਨ ਉਦਾਰ-

ਵਾਦੀਆਂ ਨੂੰ ਪਿਛਾੜ ਕੇ ਕਾਂਗਰਸ ਪਾਰਟੀ ਨੂੰ ਹੋਰ ਵੀ ਸਰਗਰਮ ਕਰਨ ਦਾ ਫੈਸਲਾ ਕਰ ਲਿਆ। ਦਸੰਬਰ 1907 ਵਿਚ ਸੂਰਤ ਵਿਖੇ ਉਹਨਾਂ ਨੂੰ ਇਉਂ ਕਰਨ ਦਾ ਮੌਕਾ ਮਿਲ ਗਿਆ। ਦੱਖਣ ਦੇ ਅਤਿਵਾਦੀਆਂ ਨੇ ਪਹਿਲਾਂ ਹੀ ਮਦਰਾਸ ਜਨ ਸੰਘ ਨੂੰ ਆਪਣੇ ਪ੍ਰਤਿਨਿਧੀ ਦੇ ਰੂਪ 'ਚ ਸਥਾਪਿਤ ਕਰ ਲਿਆ ਸੀ। ਅਤਿਵਾਦੀਆਂ ਦੀ ਸ਼ਕਤੀ ਵਧਾਉਣ ਲਈ ਇਸ ਸੰਘ ਨੇ ਘਟੋ ਘੱਟ ਇਕ ਸੌ ਡੈਲੀਗੇਟ ਭੇਜਣ ਦਾ ਫੈਸਲਾ ਕੀਤਾ। ਸੰਘ ਦੀ ਅਪੀਲ 'ਤੇ ਲੋਕਾਂ ਨੇ ਬੜਾ ਉਤਸ਼ਾਹ ਭਰਪੂਰ ਹੁੰਗਾਰਾ ਦਿਤਾ। ਸੂਰਤ ਵਿਖੇ ਸ੍ਰੀ ਅਰਬਿੰਦ ਦੀ ਅਗਵਾਈ ਵਿਚ ਉਹਨਾਂ ਦੀ ਮੀਟਿੰਗ ਹੋਈ। ਉਹਦੀ ਸਲਾਹ ਮੰਨਦਿਆਂ ਉਹਨਾਂ ਨੇ ਕਾਂਗਰਸ ਦੇ ਪ੍ਰਧਾਨ ਦੀ ਚੋਣ ਸਮੇਂ ਤਾਕਤ ਅਜ਼ਮਾਈ ਦਾ ਫੈਸਲਾ ਕਰ ਲਿਆ। ਸਭਾ ਦੀ ਬੈਠਕ ਵਿਚ ਉਦਾਰਵਾਦੀਆਂ ਨੇ ਰਾਸ ਬਿਹਾਰੀ ਘੋਸ਼ ਦਾ ਨਾਂ ਇਸ ਅਹੁਦੇ ਲਈ ਤਜਵੀਜ਼ ਕੀਤਾ, ਪਰ ਬਾਲ ਗੰਗਾਧਰ ਨੇ ਇਸਦੀ ਵਿਰੋਧਤਾ ਕੀਤੀ। ਉਥੇ ਬੜੀ ਦੇਰ ਤੱਕ ਹੁੱਲੜ ਮੱਚਿਆ ਰਿਹਾ ਅਤੇ ਇਕ ਦੂਜੇ ਉਤੇ ਜੁੱਤੀਆਂ ਅਤੇ ਕੁਰਸੀਆਂ ਚਲਦੀਆਂ ਰਹੀਆਂ। ਬੈਠਕ ਅਚਾਨਕ ਖ਼ਤਮ ਕਰਨੀ ਪਈ। ਫੇਰ ਵੀ ਅਤਿਵਾਦਆਂ ਨੇ ਮੀਟਿੰਗ ਕਰਕੇ ਭਾਰਤ ਮਾਂ ਦੀ ਸੇਵਾ ਕਰਨ ਦੀ ਪ੍ਰਤਿਗਿਆ ਕੀਤੀ। ਇਹਨਾਂ ਹੰਗਾਮੀ ਘਟਨਾਵਾਂ ਦਾ ਭਾਰਤੀ ਉਤੇ ਅਮਿੱਟ ਪ੍ਰਭਾਵ ਪਿਆ। ਸੂਰਤ ਤੋਂ ਵਾਪਿਸ ਆ ਕੇ ਭਾਰਤੀ ਨੇ ਇਕ ਕਿਤਾਬਚਾ 'ਸਾਡੀ ਕਾਂਗਰਸ ਯਾਤਰਾ' ਦੇ ਨਾਂ ਹੇਠ ਛਾਪੀ। ਉਸ ਸਮੇਂ ਭਾਰਤੀ ਨੇ ਤਿਲਕ ਦਾ ਇਕ ਰਾਜਨੀਤਕ ਨੇਤਾ ਅਤੇ ਸਿੱਧ ਪੁਰਸ਼ ਦੇ ਤੌਰ 'ਤੇ ਇਹਨਾਂ ਸ਼ਬਦਾਂ ਵਿਚ ਅਭਿਨੰਦਨ ਕੀਤਾ :

ਉਹ ਕਵਣ ਸੁ ਵਿਅਕਤੀ ਸੁਣੀਂਦਾ,
ਕਵਣ ਸੁ ਉਸਦਾ ਨਾਂ।
ਜਿਸ ਉਚਾ ਕਿਲ੍ਹਾ ਉਸਾਰਿਆ
ਸਿੱਖਿਆ ਜਿਸਦਾ ਨਾਂ।
ਜੇਸ ਉਦਾਲੇ ਸੋਚ ਦੀ
ਖਾਈ ਬਹੇ ਰਵਾਂ।
ਉਹ ਕਵਣ ਸੁ ਵਿਅਕਤੀ ਸੁਣੀਂਦਾ।
ਕਵਣ ਸੁ ਉਸਦਾ ਨਾਂ।
ਜਿਸ ਮੰਦਿਰ ਇਕ ਉਸਾਰਿਆ
ਸਦ–ਭਾਸ਼ਾ ਧਰਿਆ ਨਾਂ।
ਸਿਰ ਜਿਸਦੇ ਝੰਡਾ ਕੌਮ ਦਾ—
ਪਿਆ ਝੁੱਲੇ ਉੱਚ ਮਹਾਂ।
ਨਿਰ-ਬੰਧਨ ਹੋ ਕੇ ਰਹੇਗੀ
ਹੁਣ ਪਿਆਰੀ ਭਾਰਤ ਮਾਂ।

ਫੌਲਾਦੀ ਸੀਖਾਂ ਅੰਦਰ ਡੱਕੇ ਹੋਏ ਲਾਲਾ ਲਾਜਪਤ ਰਾਏ ਦੀ ਤਸਵੀਰ ਨੇ ਭਾਰਤੀ ਨੂੰ ਧੁਰ ਅੰਦਰ ਤਕ ਝੂਣ ਕੇ ਰੱਖ ਦਿਤਾ।

ਸਾਡੇ ਸਮੇਂ ਦੇ ਸੂਰਜਾ !
ਸਾਨੂੰ ਤੇਰਾ ਹੈ ਸਤਿਕਾਰ।
ਸਾਡੇ ਸਿਰਾਂ ਤੇ ਕਿਰਣਾਂ ਤੇਰੀਆਂ,
ਜੋ ਜੀਵਨ ਦਾ ਆਧਾਰ।
ਕੀ ਹੋਇਆ ਜੇ ਤੂੰ ਡੱਕਿਆ—
ਸੀਖਾਂ ਦੇ ਅੰਦਰਵਾਰ।
ਤੈਨੂੰ ਕੀਤਾ ਦੂਰ ਬੇਗਾਨਿਆਂ
ਤੂੰ ਭਾਵੇਂ ਕੈਦ ਦੇ ਵਿਚ।
ਕੋਈ ਕੀਕਣ ਤੇਰੀ ਯਾਦ ਨੂੰ
ਸਾਡੇ ਦਿਲਾਂ 'ਚੋਂ ਸਕਦਾ ਖਿੱਚ।
ਤੂੰ ਬਿਰਖ ਬਗ਼ਾਵਤ ਬੀਜਿਆ
ਲਹੂ-ਰੰਗੇ ਜਿਸਦੇ ਪੱਤ।
ਨਾਂ ਤੇਰਾ ਨਿਰੀ ਪ੍ਰੇਰਣਾ—
ਤੂੰ ਕੌਮ ਦੀ ਲਾਜ ਤੇ ਪੱਤ।

ਭਾਰਤੀ ਦੇ ਵਿਅੰਗ ਤੋਂ ਕੋਈ ਵੀ ਉਦਾਰਵਾਦੀ ਨਾ ਬਚ ਸਕਿਆ। ਸਭ ਤੋਂ ਤਿੱਖੇ ਹਮਲੇ ਗੋਖਲੇ 'ਤੇ ਕੀਤੇ ਗਏ। ਫੇਰ ਇਕ ਅਗਿਹੀ ਘਟਨਾ ਵਾਪਰ ਗਈ ਜਿਸ ਸਦਕਾ ਉਹਦੇ ਦੇਸ਼ ਭਗਤੀ ਦੇ ਗੀਤਾਂ ਦੀ ਪੁਸਤਕ ਛਪੀ, ਅਤੇ ਉਹ ਤਮਿਲ ਨਾਦ ਦੀ ਮਸ਼ਹੂਰ ਹਸਤੀ ਬਣ ਗਿਆ।

ਰਾਜਨੀਤੀ ਵਿਚ ਵਧ ਰਹੀ ਆਪਣੀ ਦਿਲਚਸਪੀ ਤੋਂ ਪ੍ਰੇਰਿਤ ਹੋ ਕੇ, 1906 ਵਿਚ ਉਹਨੇ 'ਸਵਦੇਸ਼-ਮਿੱਤਰ' ਰਾਹੀਂ ਇਕ ਅਪੀਲ ਜਾਰੀ ਕੀਤੀ। ਅਪੀਲ ਵਿਚ ਉਹਨੇ ਲਿਖਿਆ ਕਿ ਉਹ ਦੇਸ਼ ਭਗਤੀ ਦੇ ਗੀਤਾਂ ਦੀ ਇਕ ਪੁਸਤਕ ਛਾਪਣੀ ਚਾਹੁੰਦਾ ਹੈ, ਇਸ ਲਈ ਉਹਨੂੰ ਰਚਨਾਵਾਂ ਭੇਜੀਆਂ ਜਾਣ। ਇਸ ਅਪੀਲ ਦਾ ਕਿਸੇ ਨੇ ਉੱਤਰ ਤਕ ਨਾ ਦਿਤਾ। ਜਾਂ ਤਾਂ ਅਜਿਹੇ ਤਾਮਿਲ ਕਵੀ ਹੀ ਨਹੀਂ ਸਨ ਜੋ ਗੂੜ੍ਹ ਗਿਆਨ ਰਹਿਤ, ਸਰਲ ਬੋਲੀ ਵਿਚ ਦੇਸ਼ ਭਗਤੀ ਦੇ ਗੀਤ ਲਿਖ ਸਕਦੇ, ਜਾਂ ਫੇਰ ਲੋਕ ਇਹਦੇ ਨਤੀਜੇ ਭੁਗਤਣ ਤੋਂ ਡਰਦੇ ਸਨ। ਦਲੇਰ ਅਤੇ ਆਪਣੀ ਧੁਨ ਦਾ ਪੱਕਾ ਹੋਣ ਕਰਕੇ ਭਾਰਤੀ ਆਪ ਹੀ ਇਹ ਗੀਤ ਲਿਖਣ ਲੱਗ ਪਿਆ। ਇਹਨਾਂ ਨੂੰ ਛਾਪਣ ਲਈ ਉਹਦੇ ਕੋਲ ਪੈਸੇ ਨਹੀਂ ਸਨ। ਉਹ ਪੂੰਜੀ ਲਾਉਣ ਲਈ ਮੰਡਾਯਾਮ ਭਰਾਵਾਂ ਨੂੰ ਵੀ ਕਹਿਣਾ ਨਹੀਂ ਸੀ ਚਾਹੁੰਦਾ ਕਿਉਂਕਿ ਉਹਨੂੰ ਪਤਾ ਸੀ ਕਿ ਉਹ ਤਾਂ ਪਹਿਲਾਂ ਹੀ ਬਹੁਤ ਭਾਰੀ ਜ਼ਿੰਮੇਵਾਰੀਆਂ 'ਚ ਫਸੇ ਪਏ ਸਨ। ਇਕ ਦਿਨ ਅਚਾਨਕ

ਉਹਨੇ ਮਦਰਾਸ ਦੇ ਨੌਜੁਆਨ ਪ੍ਰਕਾਸ਼ਕ, ਜੀ. ਏ. ਨਾਟੇਸਨ ਕੋਲ ਪੁਸਤਕ ਛਪਵਾਉਣ ਦੀ ਇੱਛਾ ਪ੍ਰਗਟ ਕੀਤੀ। ਨਾਟੇਸਨ ਨੇ ਦੱਸਿਆ ਕਿ ਅਜਿਹੀ ਧਮਾਕਾ ਖੇਜ਼ ਪੁਸਤਕ ਛਾਪਣ ਦੀ ਜ਼ਿੰਮੇਵਾਰੀ ਲੈਣ ਦਾ ਹੌਂਸਲਾ ਕੇਵਲ ਵੀ. ਕ੍ਰਿਸ਼ਨਾਸੁਆਮੀ ਆਇਰ ਹੀ ਕਰ ਸਕਦਾ ਹੈ।

ਵੀ. ਕ੍ਰਿਸ਼ਨਾਸੁਆਮੀ ਆਇਰ ਤੋਂ ਭਾਰਤੀ ਨੂੰ ਕੋਈ ਆਸ ਨਹੀਂ ਸੀ। ਮਦਰਾਸ ਦਾ ਇਹ ਉੱਘਾ ਵਕੀਲ ਗੋਖਲੇ ਦਾ ਮਿੱਤਰ ਅਤੇ ਜਾਣਿਆਂ ਪਛਾਣਿਆਂ ਉਦਾਰਵਾਦੀ ਸੀ। ਉਹ 'ਇੰਡੀਆ' ਦੇ ਹਰ ਪਰਚੇ ਵਿਚ ਭਾਰਤੀ ਦੀ ਆਲੋਚਨਾ ਦਾ ਸ਼ਿਕਾਰ ਬਣਦਾ ਰਿਹਾ ਸੀ। ' ਉਹ ਤਾਂ ਮੇਰੇ ਨਾਲ ਬਹੁਤ ਗੁੱਸੇ ਐ। ਉਹਦੇ ਕੋਲ ਜਾਣ ਦਾ ਕੋਈ ਫਾਇਦਾ ਨਹੀਂ'', ਭਾਰਤੀ ਨੇ ਆਖਿਆ। ਪਰ ਨਾਟੇਸਨ ਨੇ ਕ੍ਰਿਸ਼ਨਾਸੁਆਮੀ ਆਇਰ ਦੀ ਮਹਾਨਤਾ ਦਾ ਜ਼ਿਕਰ ਕਰਦਿਆਂ ਦੱਸਿਆ ਕਿ ਉਹ ਇਹੋ ਜਿਹੀਆਂ ਗੱਲਾਂ ਤੋਂ ਬਹੁਤ ਉੱਚਾ ਹੈ। ਉਹ ਦੋਵੇਂ ਆਬਣੇ ਮਦਰਾਸ ਵਿਖੇ ਲੁਜ 'ਚ, ਉਹਦੇ ਘਰ ਚਲੇ ਗਏ। ਸ਼ਾਮ ਦਾ ਪਿਆਰਾ ਪਿਆਰਾ ਵਾਤਾਵਰਣ ਸੀ ਅਤੇ ਲਾਨ 'ਚ ਬੈਠਾ ਉਹ ਆਪਣੇ ਦੋਸਤਾਂ ਨਾਲ ਗੱਲੀਂ ਜੁਟਿਆ ਹੋਇਆ ਸੀ। ਸਰਸਰੀ ਸਾਬ੍ਹ ਸਲਾਮ ਹੋਈ। ਉਹਨੇ ਉਹਨਾ ਦਾ ਖਿੜੇ ਮੱਥੇ ਸੁਆਗਤ ਕੀਤਾ। ਆਇਰ ਨੇ ਨਾਟੇਸਨ ਤੋਂ ਪੁੱਛਿਆ ਕਿ ਉਹਦਾ ਮਿੱਤਰ ਕੌਣ ਹੈ। ਨਾਟੇਸਨ ਨੇ ਮੁਸਕਰਾਂਦਿਆਂ ਉੱਤਰ ਦਿਤਾ ਕਿ ਉਹ ਕਵੀ ਹੈ ਅਤੇ ਉਸ ਕੋਲੋਂ ਗੀਤ ਸੁਣ ਕੇ ਉਹਦੀ ਰੂਹ ਖਿੜ ਉਠੇਗੀ। ਆਇਰ ਨੇ ਇਸ਼ਾਰੇ ਨਾਲ ਗੀਤ ਸੁਣਾਉਣ ਲਈ ਕਹਿ ਦਿਤਾ। ਭਾਰਤੀ ਨੇ ਉਸ ਵੇਲ ਆਪਣਾ ਗੀਤ 'ਵੰਦੇ ਮਾਤ੍ਰਮ' ਰਸੀਲੀ ਆਵਾਜ਼ 'ਚ ਗਾਉਣਾ ਸ਼ੁਰੂ ਕਰ ਦਿਤਾ। ਜਦੋਂ ਉਹਨੇ ਦਿਲ ਦੀਆਂ ਤਰਬਾਂ ਛੇੜਨ ਵਾਲੀਆਂ ਇਹ ਤੁਕਾਂ ਗਾਈਆਂ :

ਭਾਵੇਂ ਵਿਗਸਣ ਲੱਖਾਂ ਜਾਤੀਆਂ,
ਵੱਖੋ ਵੱਖਰੇ ਜਿਨ੍ਹਾਂ ਦੇ ਨਾਂ।

ਪਰ ਸਾਡੇ ਭਾਰਤ ਦੇਸ਼ ਵਿਚ,
ਕਿਸੇ ਗ਼ੈਰ ਲਈ ਨਹੀਂ ਥਾਂ।

ਜੇ ਪੁੱਤਰ ਇਕੋ ਮਾਂ ਦੇ—
ਲੱਖ ਲੜਦੇ ਭਿੜਦੇ ਰਹਿਣ।

ਲੋਕੀ ਫਿਰ ਵੀ ਉਨ੍ਹਾਂ ਨੂੰ—
ਭਾਈ-ਭਾਈ ਕਹਿਣ।

ਤਾਂ ਕ੍ਰਿਸ਼ਨਾਸੁਆਮੀ ਆਇਰ ਖੁਸ਼ੀ 'ਚ ਖੀਵਾ ਹੋ ਉਠਿਆ। ਭਾਰਤੀ ਨੇ ਇਸ ਪਿਛੋਂ ਦੋ ਹੋਰ ਗੀਤ 'ਭਾਰਤ ਨੂੰ ਪ੍ਰਣਾਮ' ਅਤੇ 'ਭਾਰਤ ਸਾਡਾ ਦੇਸ' ਵੀ ਗਾਏ।

ਇਸ ਨਵੀਂ ਪ੍ਰਤਿਭਾ ਦੇ ਦਰਸ਼ਨ ਕਰਕੇ ਆਇਰ ਦੇ ਲੂੰ ਕੰਡੇ ਖੜੇ ਹੋ ਗਏ। ਉਹਨੇ ਭਾਰਤੀ ਨੂੰ ਕਿਹਾ :

"ਤੂੰ ਇਹਨਾਂ ਸ਼ਾਨਦਾਰ ਗੀਤਾਂ ਨੂੰ ਛਾਤੀ ਵਿਚ ਕਿਉਂ ਸੰਭਾਲੀ ਫਿਰਦਾ ਹੈਂ ? ਇਹਨਾਂ ਨੂੰ ਤਾਂ ਸਕੂਲਾਂ ਅਤੇ ਸੰਗੀਤ ਦੀਆਂ ਜਮਾਤਾਂ ਵਿਚ ਹਰਮਨ ਪਿਆਰਾ ਕਰਨਾ ਚਾਹੀਦਾ ਹੈ ! ਤੂੰ ਇਸ ਕਸਤੂਰੀ ਨੂੰ ਡੱਬੀ 'ਚ ਕਿਉਂ ਬੰਦ ਕੀਤਾ ਹੋਇਐ ?"

ਨਾਟੇਸਨ ਨੇ ਨਿਮ੍ਰਤਾ ਨਾਲ ਦੱਸਿਆ ਕਿ ਇਹਦਾ ਕਾਰਨ ਆਰਥਿਕ ਤੰਗੀ ਹੈ। ਉਸ ਉਦਾਰ-ਚਿਤ ਵਕੀਲ ਨੇ ਭਾਰਤੀ ਨੂੰ ਤੁਰੰਤ ਇਕ ਸੌ ਰੁਪਏ ਦਾ ਚੈਕ ਦੇਣ ਦਾ ਇਕਰਾਰ ਕੀਤਾ ਅਤੇ ਉਹਨੇ ਤਿੰਨਾਂ ਗੀਤਾਂ ਨੂੰ ਛਪਣ ਅਤੇ ਆਮ ਲੋਕਾਂ ਵਿਚ ਵੰਡਣ ਦੀ ਜ਼ਿਮੇਵਾਰੀ ਵੀ ਆਪਣੇ ਸਿਰ ਲੈ ਲਈ। ਇਸ 'ਤੇ ਕਵੀ ਅਤੇ ਉਹਦਾ ਮਿਤਰ ਉਲਝਣ ਵਿਚ ਪੈ ਗਏ। ਪਰ ਨਾਟੇਸਨ ਨੇ ਆਇਰ ਨੂੰ ਸਪੱਸ਼ਟ ਤੌਰ 'ਤੇ ਦੱਸ ਦਿਤਾ ਕਿ ਉਹੀ ਭਾਰਤੀ ਹੈ ਜੋ 'ਇੰਡੀਆ' ਦਾ ਸੰਪਾਦਨਾ ਕਰਦਾ ਹੈ। ਭਾਰਤੀ ਵੱਲ ਦੇਖ ਕੇ ਆਇਰ ਮੁਸਕਰਾਇਆ ਅਤੇ ਬਿਨਾਂ ਥਿੜਕਿਆਂ ਉਹਨੂੰ ਫੇਰ ਭਰੋਸਾ ਦਿਵਾਇਆ :

"ਅੱਛਾ, ਤੂੰ ਐਂ ਸੁਬਰਾਮਨੀਆ ਭਾਰਤੀ ! ਖੈਰ, ਇਹ ਗੀਤ ਸੁਣ ਕੇ ਮੈਨੂੰ ਤੇਰੇ ਵਿਚ ਸੱਚੀ ਅਤੇ ਠਾਠਾਂ ਮਾਰਦੀ ਦੇਸ਼ ਭਗਤੀ ਦਾ ਜਜ਼ਬਾ ਪ੍ਰਤੀਤ ਹੋਇਆ ਹੈ। ਪਹਿਲਾਂ ਤਾਂ ਮੈਂ ਇਹੀ ਸੋਚਦਾ ਸੀ ਕਿ ਤੂੰ ਦੂਜਿਆਂ ਉਤੇ ਚਿੱਕੜ ਉਛਾਲਣ ਵਾਲੇ ਅਤਿਵਾਦੀਆਂ ਵਿਚੋਂ ਹੋਵੇਂਗਾ !"

ਆਇਰ ਨੇ ਇਹਨਾਂ ਤਿੰਨ ਦੇਸ਼ ਭਗਤੀ ਦੇ ਗੀਤਾਂ ਦੀਆਂ 15,000 ਕਾਪੀਆਂ ਛਾਪ ਕੇ ਲੋਕਾਂ ਵਿਚ ਮੁਫ਼ਤ ਵੰਡੀਆਂ। ਇਹ ਗੱਲ 1907 ਦੀ ਹੈ, ਅਤੇ ਇਹ ਪਹਿਲੀ ਵਾਰ ਸੀ ਜਦੋਂ ਭਾਰਤੀ ਦੀਆਂ ਲਿਖਤਾਂ ਕਿਤਾਬਚੇ ਦੇ ਰੂਪ ਵਿਚ ਛਪੀਆਂ। ਇਹ ਤਿੰਨ ਕਵਿਤਾਵਾਂ ਭਾਰਤੀ ਰਚਿਤ ਦੇਸ਼ ਭਗਤੀ ਦੀਆਂ ਰਚਨਾਵਾਂ ਵਿਚੋਂ ਸਭ ਤੋਂ ਵਧੀਆ ਮੰਨੀਆਂ ਜਾਂਦੀਆਂ ਹਨ। 'ਵੰਦੇ ਮਾਤ੍ਰਮ' ਵਿਚ ਉਹਨੇ ਜ਼ਾਤ-ਪਾਤ ਦੀ ਲਾਹਨਤ ਨੂੰ ਦੁਰਕਾਰਿਆ; ਦੂਜੀਆਂ ਦੋ ਰਚਨਾਵਾਂ ਵਿਚ ਉਹਨੇ ਭਾਰਤ ਦੇ ਸ਼ਾਨਦਾਰ ਸਭਿਆਚਾਰਕ ਵਿਰਸੇ ਅਤੇ ਇਸ ਦੀ ਭੂਗੋਲਿਕ ਮਹਾਨਤਾ ਦਾ ਵਰਣਨ ਕੀਤਾ ਹੈ। ਅਪਣੱਤ ਅਤੇ ਕਮਾਲ ਦੀ ਸਾਦਗੀ ਇਹਨਾਂ ਗੀਤਾਂ ਦਾ ਮੀਰੀ ਗੁਣ ਹੈ। ਮਿਸਾਲ ਦੇ ਤੌਰ 'ਤੇ 'ਭਾਰਤ ਨੂੰ ਪ੍ਰਣਾਮ' ਦੇ ਆਖਰੀ ਬੰਦ ਵਿਚ ਉਹ ਕਹਿੰਦਾ ਹੈ :

ਇਹ ਇਕੋ ਧਰਤ ਸੁਹਾਵਣੀ
ਕੁੱਲ ਬ੍ਰਹਿਮੰਡ ਦੇ ਵਿਚਕਾਰ।
ਜਿਥੇ ਮਾਵਾਂ ਬਣ ਕੇ ਨੱਢੀਆਂ—
ਰਚ ਦੇਣ ਨਵੇਂ ਸੰਸਾਰ।

ਉਹ ਸਮਝਣ ਗੌਰਵ ਮਾਂ ਦਾ
ਤੇ ਕੁੱਖਾਂ ਦਾ ਸਤਿਕਾਰ ।

ਉਹ ਆਪਣੇ ਬਾਂਕੇ ਪੁੱਤਰਾਂ
ਤੋਂ ਜਾਣ ਸਦਾ ਬਲਿਹਾਰ ।

ਇਹ ਧਰਤੀ ਮੰਦਿਰਾਂ ਵਾਲੜੀ,
ਜਿਹਨੂੰ ਮੰਨੇ ਕੁੱਲ ਸੰਸਾਰ ।

ਜਿਥੋਂ ਪਾਈ ਵੱਡਿਕੇ ਸਾਡਿਆਂ—
ਰੂਹਾਂ ਤੇ ਸੱਚ ਦੀ ਸਾਰ ।

ਏਥੇ ਦੀਵੇ ਜਗਦੇ ਸੱਚ ਦੇ,
ਕੋਈ ਅੰਤ ਨਾ ਪਾਰਾਵਾਰ ।

ਇਸ ਜੋਤ ਨੂੰ ਜਗਦੀ ਰਖਿਆ—
ਖੁਦ ਚੱਲ ਗਏ ਚੱਲਣਹਾਰ ।

ਅਸੀਂ ਵਾਰਿਸ ਉਸੇ ਸੱਚ ਦੇ
ਅਸੀਂ ਉਹੀਓ ਹਾਂ ਪਰਿਵਾਰ ।

ਇਸ ਜੋਤ ਨੂੰ ਬਲਦੀ ਰੱਖੀਏ
ਉਹਨਾਂ ਵੱਡ-ਵਡਿੱਕਿਆਂ ਹਾਰ ।

ਕਦੇ ਵਿੱਸਰੇ ਤੇਰੀ ਯਾਦ ਨਾ
ਨਾ ਵਿੱਸਰੇ ਤੇਰਾ ਨਾਂ ।

ਲੱਖ ਵਾਰੀ, ਲੱਖ ਪ੍ਰਣਾਮ ਹੈ
ਹੇ ਪਿਆਰੀ ਭਾਰਤ ਮਾਂ !
ਹੇ ਪਿਆਰੀ ਭਾਰਤ ਮਾਂ !!

ਉਸਤੋਂ ਅਗਲੇ ਸਾਲ ਭਾਰਤੀ ਨੇ ਦੇਸ਼-ਭਗਤੀ ਦੀਆਂ ਕਵਿਤਾਵਾਂ ਦਾ ਵੱਡਾ ਸੰਗ੍ਰਹਿ ਛਪਵਾਇਆ । 1909 ਵਿਚ ਇਕ ਹੋਰ ਸੰਗ੍ਰਹਿ 'ਜਨਮ ਭੂਮੀ' ਦੇ ਨਾਂ ਹੇਠ ਛਪਿਆ । ਸਰੋਦੀ ਗੀਤ ਹੋਣ ਕਾਰਨ ਪੁਸਤਕਾਂ ਬੜੀ ਵੱਡੀ ਗਿਣਤੀ ਵਿਚ ਵਿਕਣ ਲੱਗੀਆਂ ਅਤੇ ਹਜ਼ਾਰਾਂ ਤਾਮਿਲ ਲੋਕ ਇਹਨਾਂ ਨੂੰ ਗਾਉਣ ਲੱਗ ਪਏ । ਛੇਤੀ ਹੀ ਇਹ ਪ੍ਰਥਾ ਬਣ ਗਈ ਕਿ ਸਾਰੇ ਰਾਜਨੀਤਕ ਜਲਸੇ ਭਾਰਤੀ ਦੇ ਕਿਸੇ ਨਾ ਕਿਸੇ ਗੀਤ ਨਾਲ ਸ਼ੁਰੂ ਹੁੰਦੇ । ਤਾਮਿਲ ਨਾਦ ਦੇ ਲੱਖਾਂ ਲੋਕਾਂ ਵਿਚ ਆਜ਼ਾਦੀ, ਦੇਸ਼ ਭਗਤੀ ਅਤੇ ਲੋਕਤੰਤਰ ਦਾ ਜਜ਼ਬਾ ਪੈਦਾ ਕਰਨ ਵਿਚ ਇਹਨਾਂ ਗੀਤਾਂ ਦਾ ਬਹੁਤ ਯੋਗਦਾਨ ਹੈ ।

## ਪਾਂਡੀਚਰੀ ਵਿਚ ਅਗਿਆਤਵਾਸ

ਸਾਲ 1908 ਵਿਚ ਭਾਰਤ ਰਾਜਨੀਤਕ ਗਤੀ-ਵਿਧੀਆਂ ਦਾ ਅਖਾੜਾ ਬਣ ਗਿਆ। ਲੋਕਾਂ ਦਾ ਜੋਸ਼ ਥੰਮਿਆਂ ਨਹੀਂ ਸੀ ਜਾ ਰਿਹਾ। ਸਾਰੇ ਦੇਸ਼ ਵਿਚ ਰਾਮ-ਰੌਲਾ ਪੈ ਗਿਆ ਸੀ। ਪੰਜਾਬ ਵਿਚ ਲਾਲਾ ਲਾਜਪਤ ਰਾਏ ਅਤੇ ਸ: ਅਜੀਤ ਸਿੰਘ ਆਪਣੇ ਦੇਸ਼ ਨਿਕਾਲੇ ਕਾਰਨ ਬਹੁਤ ਉਘੀਆਂ ਹਸਤੀਆਂ ਬਣ ਚੁੱਕੇ ਸਨ। ਮਹਾਂ-ਰਾਸ਼ਟਰ ਵਿਚ ਬਾਲ ਗੰਗਾਧਰ ਤਿਲਕ ਨੇ ਗਣੇਸ਼-ਉਤਸਵ ਮਨਾਉਣ ਦੀ ਪਰੰਪਰਾ ਮੁੜ-ਸੁਰਜੀਤ ਕਰ ਦਿਤੀ ਅਤੇ ਸ਼ਿਵਾਜੀ ਉਤਸਵ ਵੀ ਆਯੋਜਿਤ ਕੀਤਾ। ਇਹਨਾਂ ਦੋਵਾਂ ਉਤਸਵਾਂ ਕਾਰਨ ਲੋਕਾਂ ਵਿਚ ਬੇਮਿਸਾਲ ਜੋਸ਼ ਅਤੇ ਉੱਦਮ ਠਾਠਾਂ ਮਾਰਨ ਲੱਗ ਪਿਆ। ਬੰਗਾਲ ਵਿਚ ਸ੍ਰੀ ਅਰਬਿੰਦੋ ਦਾ ਨਾਂ ਬੱਚੇ-ਬੱਚੇ ਦੀ ਜ਼ੁਬਾਨ 'ਤੇ ਸੀ। ਗ੍ਰਿਫ਼ਤਾਰੀ ਤੋਂ ਬਾਅਦ ਅਲੀਪੁਰ ਬੰਬ ਕੇਸ ਵਿਚ ਉਸ ਉਤੇ ਮੁਕੱਦਮਾ ਚਲਾਇਆ ਗਿਆ।

ਵੀ. ਓ. ਚਿਦਾਮਾਬਰਮ ਪਿੱਲੇ ਨੇ ਆਪਣੀ ਸਵਦੇਸ਼ੀ ਸਟੀਮ ਨੇਵੀਗੇਸ਼ਨ ਕੰਪਨੀ ਚਾਲੂ ਕਰ ਦਿਤੀ। ਭਾਰਤੀ ਨੇ ਧਨ ਇਕੱਠਾ ਕਰਨ ਵਿਚ ਪਿੱਲੇ ਦੀ ਸਹਾਇਤਾ ਕੀਤੀ। ਕੰਪਨੀ ਫੇਲ੍ਹ ਹੋ ਗਈ ਅਤੇ ਪਿੱਲੇ ਨੂੰ ਜੇਲ੍ਹ ਜਾਣਾ ਪਿਆ, ਪਰ ਇਹ ਕੌਮੀ ਉਪਰਾਲਾ ਆਪਣਾ ਮੰਤਵ ਪੂਰਾ ਕਰਨ ਵਿਚ ਸਫ਼ਲ ਹੋ ਗਿਆ। ਬਰਤਾਨਵੀ ਸਮੁੰਦਰੀ ਸ਼ਕਤੀ ਨੂੰ ਬੜੇ ਖੜਕੇ-ਦੜਕੇ ਨਾਲ ਵੰਗਾਰਿਆ ਗਿਆ ਸੀ, ਭਾਵੇਂ ਇਹ ਮੁਹਿੰਮ ਕੁਝ ਮਹੀਨੇ ਹੀ ਚੱਲੀ। ਫੇਰ ਰਾਸ਼ਟਰਵਾਦੀਆਂ ਨੇ ਬੜੇ ਹੌਸਲੇ, ਵਿਸ਼ਵਾਸ ਅਤੇ ਸਫ਼ਲਤਾ ਨਾਲ 'ਸੁਤੰਤਰਤਾ ਦਿਵਸ' ਮਨਾਇਆ। ਐਚ. ਡਬਲੀਯੂ. ਆਪਣੀ ਪੁਸਤਕ, 'ਦੀ ਨਿਊ ਸਪਿਰਿਟ ਇਨ ਇੰਡੀਆ' ਵਿਚ ਇਹਨਾਂ ਘਟਨਾਵਾਂ ਦਾ ਜ਼ਿਕਰ ਕਰਦਿਆਂ ਲਿਖਦਾ ਹੈ ਕਿ ਤ੍ਰਿਪਲੀਕੇਨ ਬੀਚ ਉਤੇ ਆਯੋਜਿਤ ਕੀਤੇ ਗਏ ਪਬਲਿਕ ਜਲਸਿਆਂ ਵਿਚ ਲੋਕ ਕਿੰਨੇ ਠਰੰਮੇ ਅਤੇ ਵਿਸ਼ਵਾਸ ਨਾਲ ਆਪਣੇ ਨੇਤਾਵਾਂ ਨੂੰ ਸੁਣਦੇ ਸਨ ਅਤੇ ਭਾਰਤੀ ਦੇ ਦਰਸ਼ਨਾਂ ਲਈ ਉਹ ਕਿੰਨੇ ਉਤਾਵਲੇ ਹੁੰਦੇ ਸਨ।

ਬਰਤਾਨਵੀ ਸਰਕਾਰ ਦੀ ਘਬਰਾਹਟ ਦਿਨ-ਪ੍ਰਤੀ-ਦਿਨ ਵਧਦੀ ਹੀ ਜਾ ਰਹੀ ਸੀ। ਫੇਰ ਉਹਦੇ ਸਬਰ ਦਾ ਬੰਨ੍ਹ ਟੁੱਟ ਗਿਆ ਅਤੇ ਉਹ ਲੋਕਾਂ ਨੂੰ ਡਰਾਉਣ ਧਮਕਾਉਣ ਲੱਗ ਪਈ। ਤਿਲਕ ਵਰਗੇ ਨੇਤਾਵਾਂ ਨੂੰ ਕਾਲ ਕੋਠੜੀਆਂ ਵਿਚ ਬੰਦ ਕਰ ਦਿਤਾ ਗਿਆ। ਇਥੋਂ ਤੱਕ ਕਿ 'ਸਵਦੇਸ਼-ਮਿੱਤਰ' ਦੇ ਸੰਪਾਦਕ ਜੀ. ਸੁਬਰਾਮਨੀਆ ਆਇਰ, ਜੋ ਉਦਾਰਵਾਦੀ ਸੀ, ਨੂੰ ਵੀ ਕੈਦ ਕਰ ਲਿਆ ਗਿਆ, ਉਹਨੂੰ ਇਕ ਨਵੇਂ ਪ੍ਰੈਸ ਕਾਨੂੰਨ ਦੀ ਆੜ ਲੈ ਕੇ ਫੜਿਆ ਗਿਆ ਜੋ ਪ੍ਰਗਟਾਵੇ ਦੀ ਸੁਤੰਤਰਤਾ ਦਾ ਗਲ ਘੁੱਟਣ ਲਈ ਅੰਨ੍ਹੇਵਾਹ ਵਰਤਿਆ ਜਾ ਸਕਦਾ ਸੀ। ਤਿਲਕ ਅਤੇ ਸ੍ਰੀ ਅਰਬਿੰਦੋ ਵਰਗੇ ਬੰਦੇ ਤਾਂ ਭਲਾ ਉਹਨਾਂ ਦੀਆਂ ਨਜ਼ਰਾਂ ਵਿਚ ਦੋਸ਼ੀ ਹੋ ਗਏ ਸਨ; ਉਹਨਾਂ ਦੀਆਂ ਲਿਖਤਾਂ ਵਿਚੋਂ ਬਗ਼ਾਵਤ ਦੀ ਬੋ ਜੁ ਆਉਂਦੀ ਸੀ! ਦੱਖਣੀ

ਭਾਰਤ ਵਿਚ ਅਤਿਵਾਦੀਆਂ ਦਾ ਪ੍ਰਮੁੱਖ ਤਮਿਲ ਪਰਚਾ 'ਇੰਡੀਆ' ਸੀ; ਜਿਸਦਾ ਸੰਪਾਦਕ ਭਾਰਤੀ ਸੀ। ਇਸ ਵਿਚ ਸ਼ੱਕ ਵਾਲੀ ਕੋਈ ਗੱਲ ਹੀ ਨਹੀਂ ਸੀ ਰਹਿ ਗਈ ਕਿ ਉਹ ਕਦੇ ਵੀ ਫੜਿਆ ਜਾ ਸਕਦਾ ਸੀ। ਸਚਮੁੱਚ, ਇਕ ਪੁਲਸੀਆ ਗ੍ਰਿਫ਼ਤਾਰੀ ਦੇ ਵਾਰੰਟ ਲੈ ਕੇ 'ਇੰਡੀਆ' ਦੇ ਦਫ਼ਤਰ ਆ ਧਮਕਿਆ। ਭਾਰਤੀ ਉਦੋਂ ਅਜੇ ਬਾਹਰ ਨਿਕਲ ਹੀ ਰਿਹਾ ਸੀ। ਪੁਲਸੀਏ ਨੇ ਵਾਰੰਟ ਉਹਨੂੰ ਫੜਾ ਦਿਤੇ। ਉਹਨੂੰ ਪੜ੍ਹਕੇ ਭਾਰਤੀ ਨੇ ਇੰਨ-ਬਿੰਨ ਸੱਚ ਬੋਲਿਆ : 'ਕੀ ਇਹ ਸੰਪਾਦਕ ਲਈ ਹੈ ? ਮੈਂ ਉਹ ਨਹੀਂ ਹਾਂ।'' ਇਹ ਕਹਿ ਕੇ ਉਹ ਚਲਿਆ ਗਿਆ। ਅਸਲੀਅਤ ਵੀ ਇਹੀ ਸੀ ਕਿਉਂਕਿ 'ਇੰਡੀਆ' ਤੇ ਸੰਪਾਦਕ ਦੇ ਤੌਰ ਤੇ ਕੇਵਲ ਐਮ. ਸ੍ਰੀਨਿਵਾਸਨ ਦਾ ਨਾਂ ਛਪਦਾ ਸੀ। ਸ੍ਰੀਨਿਵਾਸਨ ਨੂੰ ਫੜਕੇ ਜੇਲ੍ਹ ਵਿਚ ਬੰਦ ਕਰ ਦਿਤਾ ਗਿਆ।

ਹੁਣ ਅਸਲੀ ਮਸਲਾ ਖੜ੍ਹਾ ਹੋ ਗਿਆ। ਭਾਰਤੀ ਅਤੇ ਉਹਦੇ ਮਿੱਤਰ ਜਾਣਦੇ ਸਨ ਕਿ ਕੁਝ ਦਿਨਾਂ ਵਿਚ ਹੀ ਵਾਰੰਟ ਉਹਦੇ ਨਾਂ ਵੀ ਜਾਰੀ ਹੋ ਜਾਣਗੇ। ਉਹਦੇ ਮਿੱਤਰ-ਪਿਆਰਿਆਂ ਨੇ ਜ਼ਿੱਦ ਕੀਤੀ ਕਿ ਉਹ ਪਾਂਡੀਚਰੀ ਵਿਚ ਜਾ ਕੇ ਫ਼ਰਾਂਸੀਸੀ ਅਧਿਕਾਰੀਆਂ ਤੋਂ ਸੁਰੱਖਿਆ ਦੀ ਮੰਗ ਕਰੇ। ਉਹਦੀ ਸਿਹਤ ਠੀਕ ਨਹੀਂ ਸੀ; ਕੈਦ 'ਚ ਜਾਣ ਨਾਲ ਉਹਦੀਆਂ ਰਚਨਾਤਮਕ ਲਿਖਤਾਂ ਉਤੇ ਰੋਕ ਲੱਗ ਜਾਣੀ ਸੀ ਤੇ ਤਮਿਲ ਲੋਕ ਇਸ ਕੁਰਬਾਨੀ ਲਈ ਤਿਆਰ ਨਹੀਂ ਸਨ। ਦੂਜੇ ਪਾਸੇ ਭਾਰਤੀ ਆਪਣੇ ਹੱਠ 'ਤੇ ਅੜਿਆ ਹੋਇਆ ਸੀ, ਉਹ ਭੱਜਣਾ ਨਹੀਂ ਸੀ ਚਾਹੁੰਦਾ। ਉਹਦਾ ਮੱਤ ਸੀ ਕਿ ਮੰਤਵ ਭਾਵੇਂ ਕੁੱਝ ਵੀ ਹੋਵੇ, ਆਉਣ ਵਾਲੀਆਂ ਪੀੜ੍ਹੀਆਂ ਉਹਨੂੰ ਕਾਇਰ ਕਿਹਾ ਕਰਨਗੀਆਂ। ਖੁਸ਼ਕਿਸਮਤੀ ਨਾਲ ਮਿੱਤਰਾਂ ਦੀ ਸਲਾਹ ਅਨੁਸਾਰ ਹੀ ਉਹਨੇ ਅਮਲ ਕੀਤਾ। ਭਾਰਤੀ ਸੈਦਾ ਪੇਟ ਰੇਲਵੇ ਸਟੇਸ਼ਨ ਤੋਂ ਉਸੇ ਵੇਲੇ ਰਵਾਨਾ ਹੋ ਕੇ ਬਿਨਾਂ ਪਤਾ ਲੱਗਣ ਦੇ ਪਾਂਡੀਚਰੀ ਪੁੱਜ ਗਿਆ। ਇਥੋਂ ਤਕ ਕਿ ਇਸ ਕਾਰਵਾਈ ਬਾਰੇ ਉਹਦੀ ਪਤਨੀ ਨੂੰ ਵੀ ਨਾ ਦੱਸਿਆ ਗਿਆ। ਸੋ ਉਹ ਪਹਿਲਾ ਭਾਰਤੀ ਸਿਆਸਤਦਾਨ ਸੀ ਜਿਸਨੇ ਪਾਂਡੀਚਰੀ ਵਿਚ ਸ਼ਰਨ ਲਈ। ਉਹਦੇ ਮਗਰ ਹੀ ਮਾਂਡਾਯਾਮ ਸ੍ਰੀਨਿਵਾਸ ਅਚਾਰੀਆ ਅਤੇ ਸੁਬਰਾਮਨੀਆ ਸਿਵਾ ਉਥੇ ਪੁੱਜ ਗਏ। ਕੁਝ ਚਿਰ ਪਿਛੋਂ ਸ੍ਰੀ ਅਰਬਿੰਦੋ ਅਤੇ ਵੀ. ਵੀ. ਸੁਬਰਾਮਨੀਆ ਆਇਰ ਵੀ ਰਾਜਨੀਤਕ ਜਲਾਵਤਨ ਹੋ ਕੇ ਪਾਂਡੀਚਰੀ ਆ ਗਏ।

ਭਾਰਤੀ ਪਾਂਡੀਚਰੀ ਵਿਚ ਕਿਸੇ ਨੂੰ ਨਹੀਂ ਸੀ ਜਾਣਦਾ। ਸ੍ਰੀਨਿਵਾਸ ਆਚਾਰੀਆ ਨੇ ਉਹਨੂੰ ਕਿਸੇ ਕੁੱਪੂਸੁਆਮੀ ਆਇੰਗਰ ਦੇ ਨਾਂ ਚਿੱਠੀ ਦਿਤੀ ਜਿਸਨੇ ਭਾਰਤੀ ਨੂੰ ਕੁੱਝ ਦਿਨ ਆਪਣੇ ਕੋਲ ਰਖਿਆ। ਪਰ ਦੋ ਦਿਨਾਂ ਅੰਦਰ ਹੀ ਬਰਤਾਨਵੀ ਪੁਲਿਸ ਨੂੰ ਭਾਰਤੀ ਦੇ ਪਾਂਡੀਚਰੀ ਭੱਜ ਜਾਣ ਦਾ ਪਤਾ ਲੱਗ ਗਿਆ। ਉਸੇ ਵੇਲੇ ਸੂਹੀਆਂ ਦਾ ਇਕ ਦਸਤਾ ਉਥੇ ਆ ਗਿਆ ਅਤੇ ਪ੍ਰਛਾਵੇਂ ਵਾਂਗ ਉਹਦੇ ਮਗਰ-ਮਗਰ ਫਿਰਨ ਲੱਗਾ। ਉਹਨਾਂ ਨੇ ਕੁੱਪੂਸੁਆਮੀ ਆਇੰਗਰ ਨੂੰ ਡਰਾਉਣ-ਧਮਕਾਉਣ ਦੀ ਕੋਸ਼ਿਸ਼

ਕੀਤੀ । ਇਥੋਂ ਤੱਕ ਕਿ ਉਹਨਾਂ ਨੇ ਫ਼ਰਾਂਸੀਸੀ ਪੁਲਿਸ ਦੇ ਕੰਨ ਭਰਨ ਦੀ ਕੋਸ਼ਿਸ਼ ਕੀਤੀ । ਆਇੰਗਰ ਦੀ ਹਾਲਤ ਬੜੀ ਤਰਸਯੋਗ ਸੀ । ਪਰ ਉਹ ਏਨਾ ਸਾਊ ਅਤੇ ਦਿਆਲੂ ਬੰਦਾ ਸੀ ਕਿ ਭਾਰਤੀ ਨੂੰ ਉਥੋਂ ਚਲੇ ਜਾਣ ਲਈ ਨਹੀਂ ਸੀ ਕਹਿ ਸਕਦਾ । ਪਰ ਉਹ ਜਾਣਦਾ ਸੀ ਕਿ ਜੇਕਰ ਉਹਨੇ ਭਾਰਤੀ ਨੂੰ ਆਪਣੇ ਕੋਲ ਰਖਿਆ ਤਾਂ ਪੁਲਿਸ ਉਹਦੇ ਸਾਧਾਰਣ ਜਿਹੇ ਕਾਰੋਬਾਰ 'ਚ ਵਿਘਨ ਪਾ ਦੇਵੇਗੀ । ਭਾਰਤੀ ਆਇੰਗਰ ਦੀ ਹਾਲਤ ਸਮਝਦਾ ਸੀ ਅਤੇ ਇਸ ਗੱਲੋਂ ਬੜਾ ਦੁਖੀ ਸੀ । ਇਸੇ ਸਮੇਂ ਉਹਦੀ ਮਿੱਤ੍ਰਤਾ ਕਾਨਨ ਨਾਂ ਦੇ ਇਕ ਨੌਜਵਾਨ ਜਿਸ ਦਾ ਪੂਰਾ ਨਾਂ ਕੁਵਾਲਾਯੁਰ ਕ੍ਰਿਸ਼ਨਮ ਆਚਾਰੀਆ ਸੀ, ਨਾਲ ਪੈ ਗਈ । ਉਹ ਨੌਜਵਾਨ ਸੁੰਦਰੇਸ ਆਇਰ, ਜੋ 'ਇੰਡੀਆ' ਦਾ ਪਾਠਕ ਸੀ, ਦੇ ਘਰ ਅਕਸਰ ਜਾਂਦਾ ਸੀ । ਆਇਰ ਇਕ ਗ਼ਰੀਬ ਕਲਰਕ ਸੀ ਪਰ ਉਹ ਭਾਰਤੀ ਦੀਆਂ ਲਿਖਤਾਂ ਦਾ ਬਹੁਤ ਸ਼ਰਧਾਲੂ ਸੀ । ਉਹਨੇ ਤੁਰੰਤ ਆਪਣੀ ਜਾਣ-ਪਛਾਣ ਵਾਲੇ ਇਕ ਘਰ ਵਿਚ ਭਾਰਤੀ ਦੇ ਰਹਿਣ ਦਾ ਪ੍ਰਬੰਧ ਕਰਵਾ ਦਿਤਾ ਅਤੇ ਫੇਰ ਕਿਤੇ ਜਾ ਕੇ ਕਵੀ ਨੂੰ ਕੁਝ ਸੁਖ ਚੈਨ ਨਸੀਬ ਹੋਇਆ । ਜਿੰਨਾ ਚਿਰ ਉਹ ਪਾਂਡੀਚਰੀ ਵਿਚ ਰਿਹਾ, ਕਾਨਨ ਅਤੇ ਸੁੰਦਰੇਸ ਆਇਰ ਨੇ ਭਾਰਤੀ ਦੀ ਬਹੁਤ ਮਦਦ ਕੀਤੀ । ਕਾਨਨ ਦਾ ਚੇਤਾ ਬਹੁਤ ਕਮਾਲ ਦਾ ਸੀ ਅਤੇ ਭਾਰਤੀ ਦੀਆਂ ਕਵਿਤਾਵਾਂ ਦਾ ਪਹਿਲਾ ਸਰੋਤਾ ਆਮ ਤੌਰ ਤੇ ਉਹੀ ਹੁੰਦਾ ਸੀ । ਭਾਰਤੀ ਇਸ ਕਰਕੇ ਵੀ ਕਾਨਨ ਦਾ ਦਿਲੋਂ ਧੰਨਵਾਦੀ ਸੀ ਕਿਉਂਕਿ ਉਹਨੇ ਉਸ ਦੀ ਬਹੁਤ ਸੇਵਾ ਕੀਤੀ ਸੀ । ਉਹਨੇ ਆਪਣੀਆਂ ਕਈ ਕਵਿਤਾਵਾਂ ਵਿਚ ਕਾਨਨ ਦੀ ਬੜੀ ਤਾਰੀਫ਼ ਕੀਤੀ ਹੈ । ਆਪਣੀ ਇਕ ਲੰਮੀ ਕਵਿਤਾ **ਭਾਰਤੀ** : 66, ਵਿਚ ਉਹਨੇ ਇਸ ਅਤਿ ਚੰਗੇ ਮਨੁੱਖ ਨੂੰ ਵਿਸ਼ੇਸ਼ ਥਾਂ ਦਿਤੀ ਹੈ :

ਉਸਦਾ ਰਾਹ,
ਸਨਾਤਨੀ ਸੱਚ ਦਾ ਰਾਹ ਹੈ ।

ਇਹ ਕਾਨਨ ਹੀ ਸੀ ਜਿਸਨੇ ਕਈ ਸਾਲਾਂ ਪਿਛੋਂ ਭਾਰਤੀ ਨੂੰ ਇਕ ਮਸਤੇ ਹੋਏ ਹਾਥੀ ਤੋਂ ਬਚਾਇਆ । ਸੁੰਦਰੇਸ ਆਇਰ ਨੇ ਭਾਰਤੀ ਨਾਲ ਆਪਣੀ ਮਿਤ੍ਰਤਾ ਕਰਕੇ ਬਹੁਤ ਦੁੱਖ ਝੱਲੇ ਪਰ ਇਸ ਗੱਲ ਦਾ ਗਿਲਾ ਤੱਕ ਨਾ ਕੀਤਾ । ਇਸੇ ਕਾਰਨ ਉਹ ਨੌਕਰੀ ਤੋਂ ਹੱਥ ਧੋ ਬੈਠਾ ਅਤੇ ਕਠੋਰ ਆਰਥਿਕ ਤੰਗੀਆਂ ਦਾ ਸ਼ਿਕਾਰ ਹੋਇਆ । ਇਥੋਂ ਤੱਕ ਕਿ ਭਾਰਤੀ ਦੀ ਮਦਦ ਕਰਨ ਵਾਸਤੇ ਉਹਨੂੰ ਆਪਣੀ ਪਤਨੀ ਦੇ ਗਹਿਣੇ ਗਿਰਵੀ ਰੱਖਣੇ ਪਏ । ਭਾਰਤੀ ਦੀ ਕਿਸੇ ਵੀ ਜੀਵਨ-ਕਥਾ ਵਿਚ ਉਹਦੇ ਇਹ ਦੋਵੇਂ ਮਿੱਤਰ ਮਾਣਯੋਗ ਥਾਂ ਦੇ ਹੱਕਦਾਰ ਹਨ ।

ਹੁਣ 'ਇੰਡੀਆ' ਨੂੰ ਮਦਰਾਸ ਵਿਚ ਛਾਪਣ ਦਾ ਕੰਮ ਬਹੁਤ ਮੁਸ਼ਕਿਲ ਹੁੰਦਾ ਜਾ ਰਿਹਾ ਸੀ । ਭਾਰਤੀ ਦੇ ਚਲੇ ਜਾਣ ਪਿਛੋਂ ਬਰਤਾਨਵੀ ਪੁਲਿਸ ਹੋਰ ਵੀ ਚੌਕਸ ਹੋ ਗਈ ਸੀ ਅਤੇ 'ਇੰਡੀਆ' ਦੇ ਮਾਲਕਾਂ ਨੂੰ ਤੰਗ ਕਰਨ ਲੱਗ ਪਈ ਸੀ । ਮਾਂਡ ਯਾਮ

ਭਾਈਆਂ ਨੇ ਭਾਰਤੀ ਪਿਛੋਂ ਪਾਂਡੀਚਰੀ ਚਲੇ ਜਾਣ ਦਾ ਫੈਸਲਾ ਕਰ ਲਿਆ। ਉਹ ਛਾਪੇ ਦੀਆਂ ਮਸ਼ੀਨਾਂ ਉਥੇ ਚੋਰੀ-ਛਿਪੇ ਲੈ ਜਾਣ ਅਤੇ ਰੂਏ-ਡੁਪਲੈਕਸ ਵਿਚ ਇਕ ਮਕਾਨ ਕਿਰਾਏ ਉਤੇ ਲੈ ਕੇ ਲਗਾਉਣ ਵਿਚ ਸਫ਼ਲ ਹੋ ਗਏ। ਇਹ ਸਪਤਾਹਿਕ ਪਰਚਾ ਭਾਰਤੀ ਦੀ ਸੰਪਾਦਨਾ ਅਧੀਨ ਫੇਰ ਛਪਣ ਲੱਗ ਪਿਆ। ਇਕ ਵਾਰ ਤਾਂ ਸਰਕਾਰ ਇਸ ਚਾਲਬਾਜ਼ੀ ਵਿਚ ਬੁਰੀ ਤਰ੍ਹਾਂ ਮਾਤ ਖਾ ਗਈ। ਪਾਂਡੀਚਰੀ ਵਿਚ ਰਹਿੰਦੇ ਸੂਰਮੇ ਦੇਸ਼ ਭਗਤਾਂ ਨੇ 'ਇੰਡੀਆ' ਦੇ ਪਰਚੇ ਤਮਿਲ ਨਾਦ ਦੇ ਕੋਨੇ-ਕੋਨੇ ਵਿਚ ਭੇਜਣ 'ਚ ਕਾਮਯਾਬੀ ਹਾਸਲ ਕਰ ਲਈ। ਇਸੇ ਪਰਚੇ ਨੂੰ ਇਸ਼ਤਿਹਾਰਾਂ ਦੀ ਵੀ ਕਦੇ ਕਮੀ ਪੇਸ਼ ਨਾ ਆਈ। ਬਰਤਾਨਵੀ ਰਾਜ ਦੇ ਗੁੱਸੇ ਨੂੰ ਵੇਖਦਿਆਂ ਇਹ ਕੋਈ ਘਟ ਹੈਰਾਨੀ ਵਾਲੀ ਗੱਲ ਨਹੀਂ। 'ਇੰਡੀਆ' ਏਨਾ ਖੁਸ਼ਹਾਲ ਹੋ ਗਿਆ ਕਿ ਮਾਂਡਾਯਾਮ ਭਾਈਆਂ ਨੇ ਛੇਤੀ ਹੀ ਪਾਂਡੀਚਰੀ 'ਚੋਂ 'ਦੈਨਿਕ ਵਿਜੇ' ਕੱਢਣ ਦਾ ਫੈਸਲਾ ਕਰ ਲਿਆ। ਇਸ ਅਖ਼ਬਾਰ ਦਾ ਸੰਪਾਦਕ ਵੀ ਭਾਰਤੀ ਨੂੰ ਹੀ ਬਣਾਇਆ ਗਿਆ। ਇਸ ਤੋਂ ਇਲਾਵਾ ਇਸ ਜਲਾਵਤਨ ਢਾਣੀ ਨੇ, ਇਕ ਤਮਿਲ ਮਾਸਿਕ ਪਰਚਾ 'ਕਰਮ ਯੋਗੀ' ਵੀ ਕੱਢਣਾ ਸ਼ੁਰੂ ਕਰ ਦਿਤਾ ਅਤੇ ਅੰਗਰੇਜ਼ੀ ਸਪਤਾਹਿਕ 'ਬਾਲ ਭਾਰਤ' ਦਾ ਦਫ਼ਤਰ ਵੀ ਮਦਰਾਸ ਦੀ ਥਾਂ ਪਾਂਡੀਚਰੀ ਆ ਗਿਆ। ਇਕ ਕਾਰਟੂਨ ਮੈਗਜ਼ੀਨ 'ਚਿਤ੍ਰਾਵਲੀ' ਕੱਢਣ ਦੀਆਂ ਤਿਆਰੀਆਂ ਹੋਣ ਲੱਗੀਆਂ। ਇਸ ਸਫ਼ਲਤਾ ਅਤੇ ਦੂਰ-ਦੂਰ ਤਕ ਫੈਲੀ ਮਸ਼ਹੂਰੀ ਤੋਂ ਖਿਝਕੇ ਬਰਤਾਨਵੀ ਭਾਰਤ ਸਰਕਾਰ ਨੇ ਇਹਨਾਂ ਵਿਰੁੱਧ ਸਖ਼ਤ ਕਾਰਵਾਈ ਕਰਨ ਦੀ ਠਾਣ ਲਈ। ਉਸਨੇ 'ਇੰਡੀਆ' ਅਤੇ ਭਾਰਤੀ ਦੁਆਰਾ ਸੰਪਾਦਿਤ ਹੋਰ ਪਰਚਿਆਂ ਉਤੇ ਬੰਦਸ਼ ਲਾ ਦਿਤੀ। ਇਸ ਰੋਕ ਤੋਂ ਬਚਣ ਲਈ ਮਾਲਕਾਂ ਨੇ ਫਰਜ਼ੀ ਸੰਪਾਦਕ ਵਜੋਂ ਵੈਂਕਟ ਆਰੀਆ ਦਾ ਨਾਂ ਛਾਪਣਾ ਆਰੰਭ ਕਰ ਦਿਤਾ। ਪਰ ਇਉਂ ਕਰਕੇ ਵੀ ਉਹ ਸਫ਼ਲ ਨਾ ਹੋਏ। ਮਾਰਚ, 12, 1910 ਦੇ ਅੰਕ ਪਿਛੋਂ 'ਇੰਡੀਆ' ਛਪਣਾ ਬੰਦ ਹੋ ਗਿਆ। ਕੁਝ ਕੁ ਮਹੀਨਿਆਂ ਪਿਛੋਂ ਬਾਕੀ ਦੇ ਪਰਚੇ ਵੀ ਬੰਦ ਕਰਨੇ ਪੈ ਗਏ 1910 ਦੇ ਅਖੀਰ ਵਿਚ ਭਾਰਤੀ ਦੀ ਪ੍ਰਤਿਭਾ ਨੂੰ ਸਭ ਤੋਂ ਵੱਡੀ ਵੰਗਾਰ ਦਾ ਸਾਹਮਣਾ ਕਰਨਾ ਪਿਆ—ਇਹ ਸੀ ਜਬਰਨ ਬੇਕਾਰੀ।

ਜਦੋਂ ਭਾਰਤੀ ਅਤਿ ਦਿਲਗੀਰ ਹੋ ਗਿਆ ਤਾਂ ਪਾਂਡੀਚਰੀ ਵਿਚ ਇਕ ਨਵੀਂ ਹਸਤੀ ਪੁੱਜ ਗਈ ਜਿਸਨੇ ਭਾਰਤੀ ਨੂੰ ਤਬਾਹ ਹੋਣ ਤੋਂ ਬਚਾ ਲਿਆ। ਇਸ ਹਸਤੀ ਦਾ ਨਾਂ ਸੀ ਸ੍ਰੀ ਅਰਬਿੰਦੋ। ਉਹ ਪਾਂਡੀਚਰੀ ਅਪ੍ਰੈਲ 1910 ਵਿਚ ਆਇਆ। ਸ੍ਰੀ ਅਰਬਿੰਦੋ ਨੂੰ, ਬੰਗਾਲ ਦੇ ਬੰਬ ਬਨਾਉਣ ਵਾਲੇ ਅਤਿਵਾਦੀਆਂ ਨਾਲ ਉਹਨਾਂ ਦੇ ਸੰਬੰਧ ਹੋਣ ਦੇ ਸ਼ੱਕ ਵਿਚ ਅਲੀਪੁਰ ਸੈਂਟਰਲ ਜੇਲ੍ਹ ਵਿਚ ਕੈਦ ਕਰ ਦਿਤਾ ਗਿਆ ਸੀ। ਜਦੋਂ ਉਹ ਕਾਲ-ਕੋਠੜੀ ਵਿਚ ਬੰਦ ਸੀ ਤਾਂ ਉਹਨੂੰ ਸਰਵ-ਵਿਆਪਕ ਨਾਰਾਇਣ ਦੇ ਦੈਵੀ ਦਰਸ਼ਨ ਹੋਏ। ਯੋਗ-ਵਿਦਿਆ ਵਿਚ ਤਾਂ ਉਹਨੂੰ ਪਹਿਲਾਂ ਹੀ ਦਿਲਚਸਪੀ ਸੀ ਅਤੇ ਨਾਰਾਇਣ ਦਰਸ਼ਨ ਨੇ ਉਹਨੂੰ ਰੂਹਾਨੀ ਰਾਹ ਦਿਖਾ ਦਿਤਾ। ਭਾਵੇਂ

ਉਹ ਬਾਇਜ਼ਤ ਬਰੀ ਹੋ ਗਿਆ ਪਰ ਉਹ ਮੁੜਕੇ ਰਾਜਨੀਤੀ ਵਿਚ ਨਾ ਗਿਆ। ਇਸਦੀ ਬਜਾਏ ਉਹ ਪਾਂਡਚਰੀ ਚਲਿਆ ਗਿਆ ਅਤੇ ਉਥੇ ਯੋਗ-ਸਾਧਨਾ ਸ਼ੁਰੂ ਕਰ ਦਿਤੀ ਜੋ ਬ੍ਰਹਿਮੰਡ ਵਿਚ ਬ੍ਰਹਮ-ਗਿਆਨ ਦੇ ਸਿਖਰ ਤਕ ਅੱਪੜ ਗਈ। ਛੇਤੀ ਹੀ ਉਥੇ ਇਕ ਆਸ਼ਰਮ ਉੱਸਰ ਗਿਆ। ਪਰ ਸ੍ਰੀ ਅਰਬਿੰਦੋ ਨੂੰ ਅਜੇ ਵੀ ਅਤਿਵਾਦੀਆਂ ਦਾ ਪ੍ਰਤਿਨਿਧ ਸਮਝਿਆ ਜਾਂਦਾ ਸੀ ਅਤੇ ਉਹਦੇ ਪਾਂਡੀਚਰੀ ਪੁੱਜਣ 'ਤੇ ਮਾਂਡਾਯਾਮ ਭਾਈ ਅਤੇ ਖੁਦ ਭਾਰਤੀ ਬੜੇ ਖੁਸ਼ ਹੋਏ ਹੋਣਗੇ। ਉਹਨਾਂ ਨੇ ਉਹਦੇ ਸਵਾਗਤ ਅਤੇ ਸ਼ਹਿਰ ਵਿਚ ਉਹਦੀ ਰਿਹਾਇਸ਼ ਦਾ ਪ੍ਰਬੰਧ ਕੀਤਾ। ਪਰ ਪਾਂਡੀਚਰੀ ਪੁੱਜਣ ਪਿਛੋਂ ਸ੍ਰੀ ਅਰਬਿੰਦੋ ਨੇ ਰਾਜਨੀਤੀ ਨਾਲੋਂ ਪੱਕੇ ਤੌਰ ਤੇ ਨਾਤਾ ਤੋੜ ਲਿਆ। ਪਰ ਸਮੇਂ ਦੀ ਸਰਕਾਰ ਨੇ ਉਹਦੇ ਅੰਦਰ ਆਈ ਇਸ ਤਬਦੀਲੀ ਨੂੰ ਸਵੀਕਾਰ ਨਾ ਕੀਤਾ ਅਤੇ ਇਹੀ ਸਮਝਦੀ ਰਹੀ ਕਿ ਉਹ ਇਹ ਸਭ ਕੁੱਝ ਕਿਸੇ ਖਾਸ ਮੰਤਵ ਅਧੀਨ ਕਰ ਰਿਹਾ ਹੈ। ਸਰਕਾਰ ਨੇ ਉਹਦੇ ਮਾਸਿਕ ਪਰਚੇ 'ਆਰੀਆ' ਵਿਚੋਂ ਵੀ ਬਗ਼ਾਵਤ ਲੱਭਣ ਦੀ ਕੋਸ਼ਿਸ਼ ਕੀਤੀ। ਖ਼ੁਫ਼ੀਆ ਪੁਲਿਸ ਦਾ ਜਾਲ ਪਾਂਡੀਚਰੀ ਵਿਚ ਉਹਦੀਆਂ ਗਤੀਵਿਧੀਆਂ ਉਤੇ ਕਰੜੀ ਨਜ਼ਰ ਰੱਖ ਰਿਹਾ ਸੀ। ਤਾਮਿਲ ਨਾਦ ਦੀ ਰਾਜਨੀਤੀ ਵਿਚ ਅੱਗ ਦੀ ਲਾਟ ਸਮਝਿਆ ਜਾਣ ਵਾਲਾ ਇਕ ਹੋਰ ਬੰਦਾ ਵੀ. ਵੀ. ਐਸ. ਆਇਰ ਵੀ ਇਸ ਢਾਣੀ ਵਿਚ ਰਲ ਗਿਆ ਸੀ। ਭਾਰਤੀ, ਆਇਰ ਅਤੇ ਸ੍ਰੀ ਅਰਬਿੰਦੋ ਭਾਰਤ ਅਤੇ ਪੱਛਮ ਦੇ ਸਾਹਿਤ ਵਿਚ ਰੰਗੇ ਹੋਏ ਸਨ। ਸ੍ਰੀ ਅਰਬਿੰਦੋ ਅਤੇ ਭਾਰਤੀ ਦੋਵੇਂ ਕਵੀ ਸਨ ਅਤੇ ਆਇਰ ਪ੍ਰਸਿੱਧ ਕਹਾਣੀਕਾਰ ਸੀ। ਸ੍ਰੀਨਿਵਾਸ ਆਚਾਰੀਆ ਇਕ ਸੁਹਿਰਦ ਸਰੋਤਾ ਸੀ। ਇਹ ਚਾਰੇ ਜਣੇ ਪਾਂਡੀਚਰੀ ਬੀਚ ਉਤੇ ਘੰਟਿਆਂ-ਬੱਧੀ ਸਾਹਿਤ, ਫ਼ਿਲਾਸਫ਼ੀ ਅਤੇ ਰਹੱਸਵਾਦ ਬਾਰੇ ਚਰਚਾ ਕਰਦੇ ਰਹਿੰਦੇ।

ਸਾਡੇ ਲਈ ਇਹ ਬੜੀ ਖ਼ੁਸ਼ਕਿਸਮਤੀ ਦੀ ਗੱਲ ਹੈ ਕਿ ਇਉਂ ਭਾਰਤੀ ਵਿਚ ਫੇਰ ਰਚਨਾਤਮਕ ਕੰਮ ਕਰਨ ਦੀ ਤਾਂਘ ਪੈਦਾ ਹੋਈ। ਉਹਦਾ ਰੋਜ਼ਾਨਾ ਜੀਵਨ ਗ਼ਰੀਬੀ ਅਤੇ ਦੁੱਖਾਂ ਨਾਲ ਵਿੰਨ੍ਹਿਆ ਪਿਆ ਸੀ ਅਤੇ ਲਗਦਾ ਸੀ ਕਿ ਉਹ ਉਸਨੂੰ ਸਦਾ ਲਈ ਪੀਹਕੇ ਰੱਖ ਦੇਣਗੇ। ਸੁੰਦਰੇਸ ਅਇਰ ਅਤੇ ਸ੍ਰੀਨਿਵਾਸ ਆਚਾਰੀਆ ਦੀ ਸਾਰੀ ਉਦਾਰਤਾ, ਵੀ. ਰਾਮਾਸੁਆਮੀ ਦੇ ਕੁੱਲ ਵਸੀਲੇ ਅਤੇ ਕਾਨਨ ਦੀ ਸੇਵਾ ਭਾਰਤੀ ਨੂੰ ਕਿਸਮਤ ਦੇ ਥਪੇੜਿਆਂ ਅਤੇ ਚੱਕਰਾਂ ਤੋਂ ਪੂਰੀ ਤਰ੍ਹਾਂ ਨਾ ਬਚਾ ਸਕੀ, ਪਰ ਉਹਦੀ ਜ਼ਿੰਦਗੀ ਵਿਚ ਕੁਝ ਧਰਵਾਸ ਦਿਖਾਉਣ ਵਾਲੇ ਪੱਖ ਵੀ ਸਨ। ਭਾਰਤੀ ਦੀ ਜ਼ਿੰਦਗੀ ਹਾਸੇ ਅਤੇ ਹੰਝੂਆਂ ਨਾਲ ਭਰੀ ਪਈ ਸੀ। ਜਦੋਂ ਉਹ ਪਾਂਡੀਚਰੀ ਵਿਚ ਸੀ ਤਾਂ ਉਹਦੇ ਘਰ ਦੂਜੀ ਧੀ ਪੈਦਾ ਹੋਈ। ਜਦੋਂ ਖ਼ਬਰ ਮਿਲੀ ਤਾਂ ਉਦੋਂ ਉਹ ਕਾਲੀਦਾਸ ਦੀ 'ਸ਼ਕੁੰਤਲਾ' ਪੜ੍ਹ ਰਿਹਾ ਸੀ। ਸੋ ਉਹਨੇ ਬੱਚੀ ਦਾ ਨਾਂ ਵੀ ਸ਼ਕੁੰਤਲਾ ਰੱਖ ਦਿਤਾ। ਇਕ ਵੇਰਾਂ ਭਾਰਤੀ ਦੇਵਨੇਤ ਨਾਲ ਮੌਤ ਦੇ ਮੂੰਹ ਵਿਚੋਂ ਬਚਿਆ। ਜਿਸ ਦਿਨ ਉਹਨੇ ਆਪਣੀ ਰਿਹਾਇਸ਼ ਬਦਲਕੇ ਇਕ ਵੱਡੇ ਸਾਰੇ ਅਤੇ ਜ਼ਿਆਦਾ

ਆਰਾਮਦੇਹ ਘਰ ਵਿਚ ਕੀਤੀ ਉਸੇ ਦਿਨ ਬੜਾ ਭਾਰੀ ਸਮੁੰਦਰੀ ਤੂਫ਼ਾਨ ਆਇਆ। ਜਿਸ ਘਰ ਵਿਚ ਉਹ ਪਹਿਲਾਂ ਰਹਿੰਦਾ ਸੀ ਉਹ ਤੂਫ਼ਾਨ ਦੀ ਲਪੇਟ ਵਿਚ ਆ ਕੇ ਢਹਿ ਢੇਰੀ ਹੋ ਗਿਆ। ਭਾਰਤੀ ਨੇ ਇਸ ਘਟਨਾ ਦਾ ਵਰਣਨ ਆਪਣੇ ਇਕ ਗੀਤ ਵਿਚ ਕੀਤਾ ਹੈ। ਇਸ ਗੀਤ ਦੀ ਰਵਾਨੀ ਬਿੱਫਰੇ ਤੂਫ਼ਾਨ ਵਰਗੀ ਹੈ :—

ਜਿਸ ਥਾਂ ਤੇ ਅਸੀਂ ਕੱਲ੍ਹ ਬੈਠੇ ਸਾਂ,
ਜੇ ਉਸ ਥਾਵੇਂ ਅੱਜ ਵੀ ਹੁੰਦੇ।
ਤਾਂ ਉਹ ਸਾਡੀ ਅੰਤ ਘੜੀ ਸੀ—
ਤਾਂ ਫਿਰ ਆਪਾਂ ਅੱਜ ਨਾ ਹੁੰਦੇ।
ਮਲਕੁਲ ਮੌਤ ਦਾ ਰੂਪ ਧਾਰਕੇ,
ਕੀਕਣ ਉਹ ਤੂਫ਼ਾਨ ਸੀ ਆਇਆ।
ਕੀ ਉਹ ਦੇਵੀ ਸ਼ਕਤੀ ਨਹੀਂ ਸੀ—
ਜਿਸਨੇ ਸਾਨੂੰ ਆਣ ਬਚਾਇਆ।

ਭਾਰਤੀ ਮਕਾਨ ਦਾ ਕਿਰਾਇਆ ਕਦੇ ਵੀ ਵੇਲੇ ਸਿਰ ਨਹੀਂ ਸੀ ਦਿੰਦਾ, ਪਰ ਮਾਲਕ ਮਕਾਨ ਉਹਨੂੰ ਤੰਗ ਨਹੀਂ ਸੀ ਕਰਦਾ। ਪਾਂਡੀਚਰੀ ਦੇ ਲੋਕ ਖ਼ਾਸ ਤੌਰ ਤੇ ਵਧੇਰੇ ਸੂਝਵਾਨ ਬੰਦੇ ਇਸ ਭੋਲੇ-ਭਾਲੇ ਕਵੀ ਨੂੰ ਬਹੁਤ ਪਿਆਰ ਕਰਦੇ ਸਨ। ਕਈ ਵਾਰ ਤਾਂ ਇਹ ਪਿਆਰ ਪੂਜਾ ਦਾ ਰੂਪ ਧਾਰਨ ਕਰ ਲੈਂਦਾ। ਇਕ ਜੋਸ਼ੀਲੇ ਨੌਜਵਾਨ ਵੀ. ਰਾਮਾਸੁਆਮੀ ਨੇ ਬਰਤਾਨਵੀ ਭਾਰਤ ਤੋਂ ਧਨ ਚੋਰੀ-ਛੁਪੇ ਮੰਗਵਾਉਣ ਵਿਚ ਭਾਰਤੀ ਦੀ ਬਹੁਤ ਮਦਦ ਕੀਤੀ। ਪੁਲਿਸ ਦੀਆਂ ਨਜ਼ਰਾਂ ਤੋਂ ਬਚਣ ਲਈ ਉਹ ਘਿਓ ਦੇ ਪੀਪੇ ਮੰਗਵਾਉਂਦਾ ਜਿਹਨਾਂ ਦੇ ਥੱਲੇ ਚਾਂਦੀ ਦ ਰੁਪਏ ਲੱਗੇ ਹੁੰਦੇ। ਉਹਦਾ ਇਕ ਹੋਰ ਨੌਜਵਾਨ ਮਿੱਤਰ ਸੀ, ਕ੍ਰਿਸ਼ਨਾਸੁਆਮੀ ਚੇੱਟੀਅਰ। ਉਹ ਇਕ ਨੇੜੇ ਦੇ ਪਿੰਡ ਮੁਥਿਆਲਪੇਤ ਦਾ ਜੁਲਾਹਾ ਸੀ। ਉਹਦੇ ਲਈ ਉਹ ਧਨ ਕੁਬੇਰ ਸਾਬਤ ਹੋਇਆ। ਮੁਥਿਆਲਪੇਤ ਵਿਚ ਉਹਦਾ ਇਕ ਅੰਬਾਂ ਦਾ ਬਾਗ਼ ਸੀ। ਇਸ ਰਮਣੀਕ ਬੇਲੇ ਵਿਚ ਆਰਾਮ ਕਰਦਿਆਂ ਭਾਰਤੀ ਨੂੰ ਆਪਣੀ ਮਹਾਨ ਕਵਿਤਾ 'ਕੁਇਲ ਪੱਟੂ' ਦਾ ਖ਼ਿਆਲ ਸੁੱਝਿਆ। ਸ੍ਰੀ ਅਰਬਿੰਦੋ ਆਸ਼ਰਮ ਵਿਚ ਰਹਿੰਦੀ ਅਮ੍ਰਿਤਾ ਵੀ ਭਾਰਤੀ ਦੀ ਸਹਾਇਤਾ ਕਰਦੀ ਸੀ। ਉਹਦੇ ਹਮਾਇਤੀਆਂ ਵਿਚ ਇਕ ਨੌਜਵਾਨ ਅਧਿਆਪਕ ਕਾਨਕਾ ਸੁਬੂ ਰਥਨਮ ਵੀ ਸੀ ਜੋ ਭਾਰਤੀ ਦਾਸਨ ਦੇ ਨਾਂ ਨਾਲ ਪ੍ਰਸਿੱਧ ਸੀ। ਭਾਰਤੀ ਦੇ ਸਮਕਾਲੀਆਂ ਵਿਚ ਸੁਆਮੀਨਾਥ ਦਿਕਸ਼ਿਤਰ, ਪ੍ਰੋਫੈਸਰ ਸੁਬਰਾਮਨੀਆ ਆਇਰ ਅਤੇ ਸੌਦਾਗਰ ਪੋਨੂਮੁਰੁਗੇਸਮ ਪਿੱਲੇ ਅਤੇ ਕਾਵੇ ਸ਼ੰਕਰ ਚੇਟਿਅਰ ਸ਼ਾਮਿਲ ਹਨ। ਪੋਨੂਮੁਰੂਗੇਸਮ ਪਿੱਲੇ ਦੀ ਪਤਨੀ ਅੱਨੀਆਮੱਲ ਭਾਰਤੀ ਦਾ ਧਿਆਨ ਆਪਣੇ ਬੱਚਿਆਂ ਵਾਂਗ ਰਖਦੀ ਸੀ ਅਤੇ ਉਹਦੇ ਪੁੱਤਰ ਵੀ ਕਵੀ ਨਾਲ ਅੰਤਾਂ ਦਾ ਮੋਹ ਕਰਦੇ ਸਨ। ਭਾਰਤੀ ਦੇ ਘਰ ਵਿਚ ਲੱਗੀ ਨੌਕਰਾਣੀ ਵੀ ਉਹਦਾ ਆਦਰ ਕਰਦੀ

ਸੀ। ਸਮਾਜਕ ਬੰਨ੍ਹਣ ਤੋੜਨ ਲਈ ਭਾਰਤੀ ਉਹਦੇ ਹੱਥ ਦੀ ਪੱਕੀ ਰੋਟੀ ਖਾ ਲੈਂਦਾ ਸੀ। ਸਾਡੇ ਸਮਾਜ ਦੀਆਂ ਅਖੌਤੀ ਨੀਵੀਆਂ ਜਾਤਾਂ ਦੇ ਕੁਝ ਲੋਕਾਂ ਨਾਲ ਵੀ ਉਹਦੀ ਮਿੱਤ੍ਰਤਾ ਸੀ। ਇਹਨਾਂ ਵਿਚ ਆਰ. ਕਾਨਕਲਿੰਗਮ, ਵੇਨੂ ਨੈਕਰ ਅਤੇ ਹੋਰ ਕਈ ਰਮਤੇ ਸਾਧੂ ਸ਼ਾਮਿਲ ਸਨ। ਇਥੋਂ ਤੱਕ ਕਿ ਉਹਨੇ ਇਕ ਹਰੀਜਨ ਮੁੰਡੇ ਕਾਨਕਲਿੰਗਮ ਦੇ ਪਵਿੱਤਰ ਜਨੇਊ ਪਾਉਣ ਦੀ ਰਸਮ ਅਦਾ ਕੀਤੀ, ਇਹ ਕਾਰਜ ਉਹਨੇ ਇਕੱਲੇ ਨੇ ਹੀ ਸੰਪੂਰਣ ਕੀਤਾ। ਹਰੀਜਨਾਂ ਦਾ ਮੰਦਰ 'ਮੁਥੂ ਮਾੜੀ' ਉਹਦਾ ਮਨਭਾਉਂਦਾ ਠਿਕਾਣਾ ਸੀ। ਉਸ ਦੇਵਤੇ ਲਈ ਸ਼ਰਧਾ ਪ੍ਰਗਟ ਕਰਦਿਆਂ ਉਹਨੇ ਕੁਝ ਭਜਨ ਲਿਖੇ :—

ਹੇ ਸ਼ਕਤੀ ਮਹਾਂ ਮਾਇਆ
ਮੈਂ ਤੇਰੇ ਦਰ ਤੇ ਆਇਆ।

ਤੂੰ ਏਨੀ ਕਿਰਪਾ ਕਰਦੇ,
ਦੀਨ ਅਤੇ ਦੁਖਿਆਰੇ ਲੋਕਾਂ
ਦੀ ਸੇਵਾ ਵਿਚ ਜਨਮ ਬਿਤਾਵਾਂ—

ਆਪਣੀ ਪਿਆਰੀ ਤਮਿਲ 'ਚ ਲਿਖ ਲਿਖ
ਤੇਰੀ ਮਹਿਮਾ ਨਿਸ ਦਿਨ ਗਾਵਾਂ—
ਜਿਉਂ ਜਿਉਂ ਖੰਡਿਤ ਰੂਹਾਂ ਅੰਦਰ
ਮਾਂ ! ਤੇਰਾ ਪ੍ਰਕਾਸ਼ ਹੋਵੇਗਾ।
ਭੈਅ ਦਾ ਸੱਤਿਆਨਾਸ ਹੋਏਗਾ।
ਹਰ ਕਾਰਜ ਦੀ ਤੂੰਹੈਂ ਕਰਤਾ,
ਵੇਦਾਂ ਵਿਚ ਗੁਣਗਾਨ ਹੈ ਤੇਰਾ।

ਤੇਰੇ ਹੱਥੀਂ ਅਸੀਂ ਖਿਡੌਣੇ—
ਅਸੀਂ ਤਾਂ ਆਪੇ ਕੁਝ ਨਾ ਕਰਦੇ—
ਹੇ ਸ਼ਕਤੀ ਮਹਾ ਮਾਇਆ—
ਮੈਂ ਤੇਰੇ ਦਰ ਤੇ ਆਇਆ—
ਤੂੰ ਏਨੀ ਕਿਰਪਾ ਕਰਦੇ।

ਭਾਰਤੀ ਦੀ ਤਮਿਲ ਨਾਦ ਦੇ ਰਮਤੇ ਸਾਧੂਆਂ ਨਾਲ ਮਿੱਤ੍ਰਤਾ ਸਦਕਾ ਕਈ ਦਿਲਚਸਪ ਤੱਥਾਂ ਦਾ ਪਤਾ ਲੱਗਿਆ ਹੈ। ਭਾਰਤੀ ਨੇ ਕੁੱਲ ਸਾਮੀਆਰ (ਮਧਰਾ ਜੋਗੀ) ਅਤੇ ਹੋਰਨਾਂ ਜਿਵੇਂ ਗੋਵਿੰਦਾਸੁਆਮੀ ਅਤੇ ਯਾਜ਼ਹਪਨਮ ਸੁਆਮੀ ਦੀਆਂ ਦੇਵੀ ਸ਼ਕਤੀਆਂ ਨੂੰ ਸਵੀਕਾਰ ਕੀਤਾ ਹੈ। ਉਹਨੇ ਆਪਣੀ ਲੰਮੀ ਕਵਿਤਾ 'ਭਾਰਤੀ' 66 ਅਤੇ ਕਈ ਗੱਦ ਰਚਨਾਵਾਂ ਵਿਚ ਕੁੱਲ ਸਾਮੀਆਰ ਦਾ ਮੁੱਖ ਤੌਰ ਤੇ ਵਰਣਨ ਕੀਤਾ

ਹੈ । ਭਾਰਤੀ ਉਹਨੂੰ ਅਮਰ ਰੂਹ ਮੰਨਦਾ ਹੈ :—

ਆਖੇ ਜੱਗ, ਕੁੱਲਾ ਸੁਆਮੀ ਹੈ ।
ਸਿੱਧਾਂ ਵਿਚੋਂ ਸਿੱਧ; ਰੱਬ ਦਾ ਰੂਪ ਉਹ ।
ਮੋਹ ਮਾਇਆ ਨੂੰ ਤੱਜ; ਹੋਇਆ ਨਿਰਭਉ ।
ਉਹਦੀ ਬਿਰਤੀ ਜਾਂਦੀ ਲੱਗ, ਉਚੀ ਗਗਨ ਤੋਂ,
ਉਹਨੇ ਵਸ ਵਿਚ ਕੀਤੀ ਅੱਗ, ਜਮ ਨੂੰ ਮਾਰਿਆ ।
ਉਹਦੇ ਸਿਰ 'ਚੋਂ ਵਗਦੀ ਗੰਗ, ਨੂਰੀ ਗਿਆਨ ਦੀ ।
ਜਿਹਨੂੰ ਲੱਗੀ ਪਿਆਰ ਦੀ ਵੱਲ, ਐਸਾ ਬਿਰਖ ਉਹ ।
ਹੈ ਪਰਮ ਮਨੁੱਖ ਸੱਜਗ, ਚੁੰਮਾਂ ਚਰਨ ਮੈਂ ।

ਭਾਰਤੀ ਉਹਨੂੰ ਰਾਜਾ ਰਾਮ ਈਅਰ ਦੇ ਘਰ ਮਿਲਿਆ ਅਤੇ ਉਹਦੀ ਹੋਂਦ ਦਾ ਯਥਾਰਥ ਜਾਨਣ ਦੀ ਜਗਿਆਸਾ ਪ੍ਰਗਟ ਕੀਤੀ :—

ਤੁਸੀਂ ਕੌਣ ਹੋ ? ਤੁਹਾਡੇ ਵਿਸ਼ਵਾਸ ਕੀ ਨੇ ?
ਤੁਹਾਡਾ ਗਿਆਨ ਕਿੰਨਾ ਹੈ ? ਤੁਹਾਡੇ ਵਸਤਰ ਲੀਰਾਂ ਕਿਉਂ ਨੇ ?
ਤੁਸੀਂ ਦੇਵਤਿਆਂ ਵਾਂਗ ਜਗਮਗ ਕਿਉਂ ਕਰਦੇ ਹੋ ?
ਤੁਸੀਂ ਗਲੀਆਂ 'ਚ ਕੁੱਤਿਆਂ 'ਤੇ ਬੱਚਿਆਂ ਨਾਲ ਕਿਉਂ ਖੇਡਦੇ ਹੋ?
ਤੁਸੀਂ ਬੁੱਧ ਵਾਂਗ ਰਮਤੇ ਕਿਉਂ ਬਣੇ ਫਿਰਦੇ ਹੋ ?
ਤੁਹਾਡੇ 'ਚ ਸ਼ਿਵਜੀ ਵਰਗਾ ਜਲਾਲ ਕਿਉਂ ਹੈ ?
ਤੁਸੀਂ ਲਾਲਸਾ ਤੋਂ ਮੁਕਤ ਕਿਉਂ ਹੋ ?
ਕ੍ਰਿਪਾ ਕਰਕੇ ਤੁਸੀਂ ਆਪਣੀਆਂ ਪ੍ਰਾਪਤ ਕੀਤੀਆਂ ਸਿੱਧੀਆਂ ਬਾਰੇ ਦੱਸੋ।

ਸੁਆਮੀ ਭੱਜਕੇ ਪਿੱਛਲੇ ਵਿਹੜੇ ਵਿਚ ਚਲਿਆ ਗਿਆ ਅਤੇ ਉਹਨੇ ਭਾਰਤੀ ਦਾ ਧਿਆਨ ਤਿੰਨ ਚੀਜ਼ਾਂ ਵੱਲ ਦਿਵਾਇਆ । ਇਹ ਇਕ ਪੁਰਾਣੀ ਕੰਧ, ਸੂਰਜ ਅਤੇ ਖੂਹ ਦਾ ਥੱਲਾ ਸਨ । ਭਾਰਤੀ ਸਮਝ ਗਿਆ :

"ਤੁਹਾਨੂੰ ਆਪਣੀਆਂ ਇੰਦਰੀਆਂ ਕਾਬੂ ਵਿਚ ਰੱਖਕੇ ਕੰਧ ਵਾਂਗ ਅਡੋਲ ਰਹਿਣਾ ਚਾਹੀਦਾ ਹੈ । ਜੇ ਤੁਸੀਂ ਇਉਂ ਕਰਨ ਵਿਚ ਸਫ਼ਲ ਹੋ ਜਾਂਦੇ ਹੋ ਤਾਂ ਤੁਹਾਨੂੰ ਆਪਣੇ ਦਿਲ ਵਿਚ ਰੱਬ ਦੇ ਏਨੇ ਸਪੱਸ਼ਟ ਦਰਸ਼ਨ ਹੋ ਜਾਣਗੇ ਜਿੰਨਾ ਖੂਹ ਦੇ ਪਾਣੀ ਵਿਚ ਸੂਰਜ ਦਾ ਪਰਛਾਵਾਂ । ਫੋਕੀਆਂ ਗੱਲਾਂ ਦਾ ਕੋਈ ਲਾਭ ਨਹੀਂ, ਭੋਗਿਆ ਆਨੰਦ ਅਸਲੀ ਗਿਆਨ ਹੈ ।"

ਭਾਰਤੀ ਨੇ ਇਸ ਸਾਧੂ ਨਾਲ ਸੰਬੰਧਿਤ ਇਹੋ ਜਿਹੀਆਂ ਕਈ ਘਟਨਾਵਾਂ ਦਾ ਜ਼ਿਕਰ ਕੀਤਾ ਹੈ । ਉਹਨੇ ਤਾਂ ਇਥੋਂ ਤੱਕ ਕਿਹਾ ਹੈ ਕਿ ਉਸ ਵਿਚ ਦੇਵੀ ਸ਼ਕਤੀਆਂ ਸਨ । ਜਦੋਂ ਵੀ ਉਹ ਸੁਆਮੀ ਨੂੰ ਮਿਲਿਆ ਉਹਨੂੰ ਹਰ ਵਾਰ ਨਵੇਂ ਗਿਆਨ ਦਾ ਚਾਨਣ ਹੋਇਆ । ਇਕ ਵਾਰ ਭਾਰਤੀ ਨੇ ਉਹਨੂੰ ਪਾਗ਼ਲਾਂ ਵਾਂਗ ਲੀਰਾਂ ਦੀ ਗਠੜੀ

ਚੁੱਕੀ ਜਾਂਦੇ ਨੂੰ ਵੇਖਿਆ—ਭਾਰਤੀ ਦੇ ਪੁੱਛਣ ਤੇ ਉਹਨੇ ਸੰਖੇਪ ਵਿਚ ਉੱਤਰ ਦਿਤਾ, "ਤੂੰ ਆਪਣੇ ਦਿਲ ਵਿਚ, ਮੈਂ ਆਪਣੀ ਪਿੱਠ 'ਤੇ।"

ਭਾਰਤ ਵਿਚ ਬਰਤਾਨਵੀ ਸੀ. ਆਈ. ਡੀ. ਦੀ ਕ੍ਰਿਪਾ ਕਾਰਨ ਪਾਂਡੀਚਰੀ ਵਿਚ ਰਹਿੰਦਿਆਂ ਉਹਦਾ ਜੀਵਨ ਬੜੀ ਹਫੜਾ ਦਫੜੀ ਵਿਚ ਬੀਤਿਆ। ਵੀ. ਰਾਮਾਸੁਆਮੀ ਦੁਆਰਾ ਲਿਖੀ ਗਈ ਕਵੀ ਦੀ ਦਿਲ ਟੁੰਬਵੀਂ ਜੀਵਨੀ ਵਿਚ ਇਸ ਸੰਬੰਧੀ ਬਹੁਤ ਸਾਰੀਆਂ ਰੌਚਕ ਮਿਸਾਲਾਂ ਦਰਜ ਹਨ। ਭਾਰਤੀ ਦੇ ਪਾਂਡੀਚਰੀ ਆਉਣ ਤੋਂ ਕੁਝ ਸਾਲਾਂ ਪਿਛੋਂ ਟੁਟੀਕੋਰਿਨ ਦੇ ਡਿਪਟੀ ਕਮਿਸ਼ਨਰ ਆਸ਼ੇ ਨੂੰ ਮਨੀਯਾਰੀ ਸਟੇਸ਼ਨ 'ਤੇ ਇਕ ਅਤਿਵਾਦੀ ਨੌਜੁਆਨ ਨੇ ਗੋਲੀ ਨਾਲ ਉਡਾ ਦਿਤਾ। ਸਰਕਾਰ ਨੂੰ ਸ਼ੱਕ ਸੀ ਕਿ ਇਸ ਕਤਲ ਪਿਛੇ ਭਾਰਤੀ ਅਤੇ ਵੀ. ਵੀ. ਐੱਸ ਆਇਰ ਦਾ ਹੱਥ ਹੈ। ਸੋ ਸੀ. ਆਈ. ਡੀ. ਪਾਂਡੀਚਰੀ ਵਿਚ ਜਲਾਵਤਨ ਦੇਸ਼ ਭਗਤਾਂ ਦੇ ਘਰਾਂ ਅਤੇ ਉਹਨਾਂ ਦੀਆਂ ਗਤੀਵਿਧੀਆਂ ਉਤੇ ਕਰੜੀ ਨਜ਼ਰ ਰਖਣ ਲੱਗੀ। 'ਤਿਰੂਨੈਲਵੇਲੀ ਤੋਂ ਇਕ ਮਿੱਤਰ' ਨੇ ਭਾਰਤੀ ਨੂੰ ਚਿੱਠੀ ਲਿਖੀ :

"ਐ, ਕਵੀਆਂ ਦੇ ਸ਼ਹਿਨਸ਼ਾਹ ! ਤੂੰ ਧੰਨ ਐਂ ! ਤੇਰੇ ਨੂਰੀ ਮੁਖੜੇ ਦੇ ਦੀਦਾਰ ਕਰਨ ਅਤੇ ਤੇਰੀ ਅੰਮ੍ਰਿਤ ਵਰਗੀ ਕਵਿਤਾ ਸੁਣਨ ਦਾ ਮੈਂ ਅਭਿਲਾਸ਼ੀ ਹਾਂ। ਜੇਬੋਂ ਖਾਲੀ ਹੋਣ 'ਤੇ ਵੀ ਮੈਂ ਤੇਰੀ ਭਾਲ ਵਿਚ ਥਾ ਥਾਂ ਭਟਕਦਾ ਹੋਇਆ ਹੁਣ ਪਾਂਡੀਚਰੀ ਪੁਜਿਆ ਹਾਂ। ਮੈਂ ਰੂ-ਪੋਸ਼ ਹਾਂ ਪਰ ਸ਼ਾਮ ਦੇ ਸੱਤ ਵਜੇ ਤੇਰੇ ਘਰ ਆਉਂਗਾ। ਬੱਤੀਆਂ ਬੁਝਾ ਕੇ ਰੱਖੀਂ।"

ਉਹ 'ਮਿੱਤਰ' ਸਮੇਂ ਸਿਰ ਉਹਦੇ ਘਰ ਪੁਜ ਗਿਆ। ਪਰ ਭਾਰਤੀ ਦਾ ਘਰ ਚਾਨਣ ਨਾਲ ਜਗਮਗਾ ਰਿਹਾ ਸੀ ਅਤੇ ਉਹ ਉਚੀ ਆਵਾਜ਼ ਵਿਚ ਆਪਣਾ 'ਮਾਰਾਵਾਂ ਦਾ ਗੀਤ' ਗਾ ਰਿਹਾ ਸੀ। ਪੁਰਾਣੇ ਸਮਿਆਂ ਵਿਚ ਮਾਰਾਵਾਂ ਜਾਤੀ ਦੇ ਲੋਕ ਬੜੇ ਬਹਾਦਰ ਗਿਣੇ ਜਾਂਦੇ ਸਨ, ਪਰ ਹੁਣ ਉਹਨਾਂ ਵਿਚੋਂ ਬਹੁਤੇ ਕੁਲੀ ਹੋ ਕੇ ਰਹਿ ਗਏ ਸਨ। ਕਈਆਂ ਨੇ ਤਾਂ ਰਾਹਾਂ ਵਿਚ ਧਾੜੇ ਮਾਰਨੇ ਸ਼ੁਰੂ ਕਰ ਦਿਤੇ ਸਨ। ਇਹ ਗੀਤ ਇਕ ਗੁੱਸੇ ਭਰੀ ਹੂਕ ਹੈ ਜੋ ਬ੍ਰਾਹਮਣਾਂ ਅਤੇ ਮਾਰਾਵਾਂ ਦੀ ਗਿਰਾਵਟ ਉਤੇ ਦੁੱਖ ਅਤੇ ਅਫ਼ਸੋਸ ਦਾ ਪ੍ਰਗਟਾਵਾ ਕਰਦਾ ਹੈ। ਇਸ ਮੰਦੀ ਹਾਲਤ ਕਾਰਨ ਮਾਰਾਵਾਂ ਲੋਕ ਆਪਣੀ ਹਾਲਤ ਉਤੇ ਝੁਰਦੇ ਹਨ :—

**ਮਿੱਟੀ ਹੁੰਝੀਏ, ਕਰੀਏ ਕੁਲੀਗੀਰੀ,**
**ਜੂਨ ਅਸਾਂ ਦੀ ਡਾਢੀ ਵਰਾਨ ਹੋਈ—**
**ਜੁੱਸੇ ਗਏ ਕਿਥੇ ਤੇਗਾਂ ਵਾਹੁਣ ਵਾਲੇ ?**
**ਨੇਜ਼ੇਬਾਜ਼ੀ ਦੀ ਬਾਤ ਤਮਾਮ ਹੋਈ।**
**ਕਦੇ ਅਰਸ਼ ਸੀ ਚੁੰਮਦਾ ਸ਼ਾਨ, ਐਪਰ**
**ਸਾਡੀ ਜਾਤ ਹੁਣ ਬੜੀ ਬਦਨਾਮ ਹੋਈ।**

ਗੀਤ ਦੀਆਂ ਅੰਤਲੀਆਂ ਤੁਕਾਂ ਇਉਂ ਹਨ :

ਸ਼ੇਰ-ਬੱਚਿਆਂ ਨੂੰ ਪੈ ਗਿਆ ਇੰਝ ਜੀਣਾ !
ਭੇਂਦਿ ਹੋਰਨਾਂ ਦੀ 'ਤੇ ਜੋਤਰੇ ਮਾਰਦੇ ਹਾਂ,
ਲੋਭੀ ਬਾਹਮਣ ਤੇ ਪੈ ਗਈ ਪੁਲਿਸ ਪਿਛੇ,
ਅਸੀਂ ਚਲੋ ਹੀ ਚਲੋ ਪੁਕਾਰਦੇ ਹਾਂ।

ਕਵੀ ਇਹਨਾਂ ਸਤਰਾਂ ਉਤੇ ਬਹੁਤ ਜ਼ੋਰ ਦਿੰਦਾ ਸੀ :

"ਸ਼ੇਰ ਬੱਚਿਆਂ ਨੂੰ ਪੈ ਗਿਆ ਇੰਝ ਜੀਣਾ !"

ਖ਼ੈਰ, ਸੂਹੀਆ ਹਿੰਮਤ ਕਰਕੇ ਘਰ ਦੇ ਅੰਦਰ ਜਾ ਵੜਿਆ। ਉਹ ਚੰਗਾ ਰਿਸ਼ਟ-ਪੁਸ਼ਟ ਆਦਮੀ ਸੀ। ਉਹਨੇ ਸੰਨਿਆਸੀਆਂ ਵਾਲੇ ਵਸਤਰ ਪਹਿਨੇ ਹੋਏ ਸਨ। ਉਹਨੇ ਝੁਕ ਕੇ ਕਵੀ ਨੂੰ ਪ੍ਰਣਾਮ ਕੀਤੀ। ਭਾਰਤੀ ਉਹਦੇ ਝੂਠੇ ਪਹਿਰਾਵੇ ਨੂੰ ਝਟ ਤਾੜ ਗਿਆ। ਉਹਨੇ ਮੁਸਕਰਾਉਂਦਿਆਂ ਕਿਹਾ :

"ਉਹ ! ਤੁਸੀਂ ਕੀ ਕੀਤਾ ? ਇਹ ਤਾਂ ਧਰਮ ਦਾ ਨਿਰਾਦਰ ਐ। ਮਰਿਆਦਾ ਅਨੁਸਾਰ ਤਾਂ ਗ੍ਰਿਹਸਥੀ ਨੂੰ ਪ੍ਰਣਾਮ ਕਰਨਾ ਚਾਹੀਦਾ ਹੈ ਅਤੇ ਸੰਨਿਆਸੀ ਨੂੰ ਅਸ਼ੀਰਵਾਦ ਦੇਣੀ ਚਾਹੀਦੀ ਐ। ਤੁਸੀਂ ਤਾਂ ਮਰਿਆਦਾ ਹੀ ਭੰਗ ਕਰ ਦਿਤੀ !"

ਨਕਲੀ ਸੰਨਿਆਸੀ ਨੂੰ ਆਪਣੀ ਗ਼ਲਤੀ ਦਾ ਅਹਿਸਾਸ ਤਾਂ ਹੋ ਗਿਆ, ਪਰ ਉਹਨੇ ਐਨ ਗੰਭੀਰ ਹੋ ਕੇ ਭਾਰਤੀ ਨੂੰ ਗੱਲਾਂ ਨਾਲ ਘੇਰੀ ਰਖਿਆ। ਭਾਰਤੀ ਨੂੰ ਹੋਰ ਵੀ ਗੁੱਸਾ ਆ ਗਿਆ ਜਦੋਂ ਉਹ ਚਾਰ ਭਾਸ਼ਾਵਾਂ ਵਿਚ ਗੱਲਾਂ ਕਰਨ ਲੱਗ ਪਿਆ। ਉਹ ਚਾਹੁੰਦਾ ਸੀ ਕਿ ਸ੍ਰੀ ਅਰਬਿੰਦੋ ਨਾਲ ਵੀ ਉਹਦੀ ਮੁਲਾਕਾਤ ਕਰਵਾ ਦਿਤੀ ਜਾਵੇ। ਭਾਰਤੀ ਤੋਂ ਹੋਰ ਨਾ ਸਹਾਰਿਆ ਗਿਆ ਤੇ ਉਹ ਉਹਨੂੰ ਟਟ ਕੇ ਪੈ ਗਿਆ : "ਆਇਰ ਨੂੰ ਤਾਂ ਤੂੰ ਮਿਲ ਵੀ ਚੁਕਿਐਂ, ਮਿਲਿਐਂ ਕਿ ਨਹੀਂ ? ਦੰਭੀ ਸੰਨਿਆਸੀਆ !"

ਸੂਹੀਏ; ਜੌਹਰੀਆਂ, ਵਕੀਲਾਂ, ਕਵਿਤਾ ਦੇ ਪ੍ਰੇਮੀਆਂ ਜਾਂ ਦੇਸ਼ ਭਗਤਾਂ ਦੇ ਭੇਸ ਵਿਚ ਵੀ ਉਹਨੂੰ ਮਿਲਣ ਆ ਜਾਂਦੇ ਸਨ। ਪਰ ਭਾਰਤੀ ਤੋਂ ਕੋਈ ਜਣਾ ਵੀ ਭੇਤ ਕਢਣ ਵਿਚ ਸਫ਼ਲ ਨਾ ਹੁੰਦਾ। ਇਕ ਵਾਰ ਪੁਲਿਸ ਭਾਰਤੀ ਦੇ ਨੌਕਰ ਨੂੰ ਚੁਕ ਕੇ ਲੈ ਜਾਣ ਵਿਚ ਸਫ਼ਲ ਹੋ ਗਈ। ਪਰ ਉਸ ਤੋਂ ਵੀ ਉਹਦੇ ਵਿਰੁਧ ਕੋਈ ਸਬੂਤ ਉਹ ਪ੍ਰਾਪਤ ਨਾ ਕਰ ਸਕੀ। ਸਾਰੇ ਜਲਾਵਤਨ ਦੇਸ਼ ਭਗਤਾਂ ਨੂੰ ਕਾਬੂ ਕਰਨ ਲਈ ਬਰਤਾਨਵੀ ਸਰਕਾਰ ਨੇ ਇਕ ਗਹਿਰੀ ਚਾਲ ਚਲਣ ਦੀ ਸੋਚੀ। 1911-12 ਵਿਚ ਕੈਸਰ ਦੀਆਂ ਲੜਾਕੂ ਗਤੀਵਿਧੀਆਂ ਕਾਰਨ ਫਰਾਂਸ ਦੀ ਹਾਲਤ ਕਮਜ਼ੋਰ ਹੋ ਗਈ। ਅਗਾਦਿਰ ਵਿਖੇ ਉਹਦੇ ਖੜਕੇ ਦੜਕੇ ਨੇ ਫਰਾਂਸ ਨੂੰ ਡਰਾ ਦਿਤਾ ਅਤੇ ਉਹਨੇ ਅੰਗਰੇਜ਼ਾਂ ਨਾਲ ਮਿਤ੍ਰਤਾ ਪਾਉਣ ਦੇ ਉਪਰਾਲੇ ਸ਼ੁਰੂ ਕਰ ਦਿਤੇ। ਉਹਨਾਂ ਵਿਚੋਂ ਇਕ

ਇਹ ਸੀ ਕਿ ਜਲਾਵਤਨ ਅਤਿਵਾਦੀਆਂ ਨੂੰ ਫੜਾਉਣ ਵਿਚ ਅੰਗਰੇਜ਼ ਸਰਕਾਰ ਦੀ ਮਦਦ ਕੀਤੀ ਜਾਵੇ। ਫਰਾਂਸੀਸੀ ਸਿਆਸਤਦਾਨਾਂ ਨੇ ਇਸ ਉਦੇਸ਼ ਦੀ ਪੂਰਤੀ ਲਈ ਚਾਲ ਚਲਦਿਆਂ ਏਲੀਅਨਜ਼ ਐਕਟ ਬਣਾ ਲਿਆ। ਇਸ ਐਕਟ ਅਧੀਨ ਪਾਂਡੀਚਰੀ ਵਿਚ ਰਹਿੰਦੇ ਸਾਰੇ ਪਰਦੇਸੀਆਂ ਨੂੰ ਫਰਾਂਸੀਸੀ ਪੁਲਿਸ ਕੋਲ ਆਪਣੇ ਨਾਂ ਦਰਜ ਕਰਵਾਉਣੇ ਪੈਣੇ ਸਨ। ਦਾਖਲੇ ਦੇ ਫਾਰਮ ਉਤੇ ਘਟੋ ਘੱਟ ਪੰਜ ਆਨਰੇਰੀ ਮੈਜਿਸਟ੍ਰੇਟਾਂ ਦੇ ਹਸਤਾਖ਼ਰ ਹੋਣੇ ਜ਼ਰੂਰੀ ਸਨ। ਇਸ ਕਾਰਨ ਦੇਸ਼ ਭਗਤਾਂ ਨੂੰ ਬੜੀ ਔਕੜ ਪੇਸ਼ ਆਈ ਕਿਉਂਕਿ ਪੰਜ ਮੈਜਿਸਟ੍ਰੇਟਾਂ ਦੀ ਗਵਾਹੀ ਪਵਾਉਣੀ ਅਸੰਭਵ ਸੀ। ਭਾਰਤੀ ਨੂੰ ਇਕ ਕਮਾਲ ਦੀ ਤਰਕੀਬ ਸੁਝੀ। ਉਹ ਸਿਧਾ ਕਾਵੇ ਸੰਕਰ ਚੇਟੀਅਰ, ਜੋ ਆਨਰੇਰੀ ਮੈਜਿਸਟ੍ਰੇਟ ਅਤੇ ਪਾਂਡੀਚਰੀ ਦਾ ਮਾਨਯੋਗ ਸ਼ਹਿਰੀ ਸੀ, ਦੇ ਘਰ ਚਲਿਆ ਗਿਆ। ਭਾਰਤੀ ਨੇ ਇਸ ਐਕਟ ਬਾਰੇ ਉਹਦੇ ਨਾਲ ਵਿਚਾਰ ਵਟਾਂਦਰਾ ਕੀਤਾ। ਉਹਨੇ ਚੇਟੀਅਰ ਨੂੰ ਪਰਵਾਸੀ ਦੇਸ਼ ਭਗਤਾਂ ਦੇ ਵੇਰਵੇ ਸਹਿਤ ਭਰੇ ਹੋਏ ਫਾਰਮ ਵੀ ਦੇ ਦਿਤੇ। ਉਸੇ ਸ਼ਾਮ ਦੇ ਤਿੰਨ ਵਜੇ ਸਾਰੇ ਹਸਤਾਖ਼ਰ ਕਰਵਾ ਲਏ ਗਏ ਅਤੇ ਸਾਰੇ ਦੇਸ਼ ਭਗਤਾਂ—ਸ੍ਰੀ ਅਰਬਿੰਦੋ, ਵੀ. ਵੀ. ਐੱਸ. ਆਇਰ, ਭਾਰਤੀ ਅਤੇ ਹੋਰ ਸਭਨਾਂ ਦੇ ਨਾਂ ਫਰਾਂਸੀਸੀ ਪੁਲਿਸ ਸਟੇਸ਼ਨਾਂ ਵਿਚ ਦਰਜ ਹੋ ਗਏ। ਇਹ ਸਭ ਕੰਮ ਤਾਂ ਠੀਕ ਢੰਗ ਨਾਲ ਨਿਬੜ ਗਿਆ ਪਰ ਇਸ ਮਸਲੇ ਨੇ ਭਾਰਤੀ ਪਰਵਾਸੀਆਂ ਨੂੰ ਬਹੁਤ ਪ੍ਰੇਸ਼ਾਨ ਕਰ ਦਿਤਾ। ਇਹਨਾਂ ਹੀ ਕਾਲੇ ਦਿਨਾਂ ਵਿਚ ਭਾਰਤੀ ਨੇ ਆਪਣੀ ਵਿਦਰੋਹੀ ਕਵਿਤਾ, 'ਜਾਯਾਮ ਉਡੂ' ਲਿਖੀ। ਕਵਿਤਾ ਵਿਚ ਵਰਤੇ ਗਏ ਅੱਖਰ ਤਮਿਲ ਸ਼ਬਦਾਂ ਦੀ ਆਪਣੀ ਖ਼ੂਬਸੂਰਤੀ ਹੈ। ਇਹ ਕਿਸੇ ਦੇਵੀ ਸ਼ਕਤੀ ਦੇ ਪ੍ਰਤੀਕ ਜਾਪਦੇ ਹਨ ਜੋ ਉਹਦੀ ਅਤੇ ਉਹਦੇ ਮਿੱਤਰਾਂ ਦੀ ਰਖਿਆ ਕਰ ਰਹੀ ਸੀ :

ਛੱਡ ਨਾ ਦਿਲਾ ਸਿਦਕ ਦਾ ਪੱਲਾ,
ਉਹ ਦਿਨ ਨਹੀਂ ਹੁਣ ਦੂਰ।
ਆਜ਼ਾਦੀ ਦਾ ਮੁੱਖੜਾ ਦਿਸਣਾ—
ਸ਼ੀਘਰ ਅਤੇ ਜ਼ਰੂਰ।
ਮਹਾਂ ਸ਼ਕਤੀ ਦੇ ਨਾਂ ਦਾ ਸਾਡੇ
ਹਿਰਦੇ ਅੰਦਰ ਵਾਸ।
ਨੇੜੇ ਦਿਨ ਦੀਵਾਲੀ ਦਾ
ਹੁਣ ਮੁਕ ਜਾਣਾ ਬਨਵਾਸ।
ਪਰਬਤ ਵਰਗੇ ਜੁੱਸੇ ਸਾਡੇ
ਸਿਰੜੀ ਅਤੇ ਅਡੋਲ।
ਮਾਂ ਦੇ ਪਾਵਨ ਚਰਨਾਂ ਦੀ ਹੈ
ਮਹਿਕ ਅਸਾਡੇ ਕੋਲ।

ਸਾਡੇ ਭਾਵ, ਵਿਚਾਰ ਤੇ ਕਾਰਜ
ਤੇ ਇਹ ਸਾਡੀ ਭਗਤੀ ।
ਇਹ ਸਭ ਕ੍ਰਿਸ਼ਮੇ ਸ਼ਕਤੀ ਦੇ ਨੇ
ਕਰੇ ਕਰਾਵੇ ਸ਼ਕਤੀ ।
ਛੱਡ ਮਨਾ ! ਦੋ ਚਿੱਤੀਆਂ ਸੱਭੇ,
ਇਸ ਅਵਸਰ ਨਾ ਡੋਲ ।
ਸਾਡੇ ਨਾਲ ਮਹਾਂ ਸ਼ਕਤੀ ਹੈ—
ਧਰਮ ਵੀ ਸਾਡੇ ਕੋਲ ।

1911 ਤੋਂ ਭਾਰਤੀ ਲਈ ਪੱਤਰਕਾਰੀ ਦੇ ਸਾਰੇ ਰਾਹ ਬੰਦ ਹੋ ਗਏ । ਸੀ. ਆਈ. ਡੀ. ਨੇ ਭਾਰਤੀ ਦੀ ਆਰਥਿਕ ਸਹਾਇਤਾ ਦੇ ਸਾਰੇ ਵਸੀਲਿਆਂ ਉਤੇ ਪੱਕੀ ਨਾਕਾ-ਬੰਦੀ ਕਰ ਦਿਤੀ । ਭਾਰਤੀ ਏਨਾ ਨਿਰਾਸ ਹੋਇਆ ਕਿ ਉਹ ਕੁਝ ਵੀ ਕਰਨ 'ਤੇ ਉਤਾਰੂ ਹੋ ਸਕਦਾ ਸੀ । ਪਰ ਉਸ ਵੇਲੇ ਸ੍ਰੀ ਅਰਬਿੰਦੋ ਅਤੇ ਵੀ. ਵੀ. ਐੱਸ. ਆਇਰ ਦਾਂ ਸਾਥ ਉਹਨੂੰ ਲਗਾਤਾਰ ਚੜ੍ਹਦੀਆਂ ਕਲਾਂ ਵਿਚ ਰਖਣ ਲਈ ਸਹਾਈ ਹੋਇਆ । ਉਹਦਾ ਰੁਖ਼ ਮੌਲਿਕ ਰਚਨਾਵਾਂ ਲਿਖਣ ਵੱਲ ਹੋਇਆ । ਤਿੰਨ ਜਾਂ ਚਾਰ ਸਾਲਾਂ ਵਿਚ ਉਹਨੇ ਆਪਣੀਆਂ ਲੱਗਭੱਗ ਸਾਰੀਆਂ ਪ੍ਰਮੁੱਖ ਰਚਨਾਵਾਂ ਲਿਖ ਲਈਆਂ । ਜੇਕਰ ਉਹਨੂੰ ਲਗਾਤਾਰ ਆਰਥਿਕ ਔਕੜਾਂ ਦਾ ਸਾਹਮਣਾ ਨਾ ਕਰਨਾ ਪੈਂਦਾ ਤਾਂ ਉਹਨੇ ਹੋਰ ਬਹੁਤ ਸਾਰੀਆਂ ਰਚਨਾਵਾਂ ਸਿਰਜ ਲੈਣੀਆਂ ਸਨ । ਸੱਚੀ ਗੱਲ ਤਾਂ ਇਹ ਹੈ ਕਿ ਉਹਨੂੰ ਆਪਣੀਆਂ ਕਈ ਸ਼ਾਨਦਾਰ ਯੋਜਨਾਵਾਂ ਅੱਧ ਵਿਚਾਲੇ ਛੱਡਣੀਆਂ ਪਈਆਂ । ਉਹਨਾਂ ਵਿਚੋਂ ਇਕ ਭਾਰਤੀ : 66 ਵੀ ਸੀ । ਕੁਵਾਲਾਈ ਕਾਨਨ ਨੇ ਉਹਨਾਂ ਹਾਲਤਾਂ ਦਾ ਜ਼ਿਕਰ ਕੀਤਾ ਹੈ ਜੋ ਇਸ ਕਵਿਤਾ ਦੀ ਸ਼ਾਨਦਾਰ ਯੋਜਨਾ ਤਿਆਰ ਕਰਨ ਦਾ ਕਾਰਨ ਬਣੇ । ਭਾਰਤੀ ਅਤੇ ਕਾਨਨ ਦੋਵੇਂ ਸ਼ਹਿਰ ਤੋਂ ਕੁਝ ਦੂਰ ਤਿਆਗਰਾਜ ਪਿੱਲੇ ਨਾਮਕ ਝੀਲ ਉਤੇ ਸਵੇਰੇ ਸਵੇਰੇ ਇਸ਼ਨਾਨ ਕਰਨ ਜਾਂਦੇ ਹੁੰਦੇ ਸਨ । ਇਕ ਦਿਨ ਭਾਰਤੀ, ਕਾਨਨ ਤੋਂ ਪਹਿਲਾਂ ਉਠ ਖੜ੍ਹਿਆ ਅਤੇ ਉਹਦੇ ਘਰ ਚਲਿਆ ਗਿਆ । ਜਦੋਂ ਰਵੀ ਨੂੰ ਕਾਨਨ ਦੀ ਬੁੱਢੀ ਮਾਂ ਨੂੰ ਮਿਲਾਇਆ ਗਿਆ ਤਾਂ ਉਹਨੇ ਭਾਰਤੀ ਨੂੰ 'ਮਹਾਂ ਇਸ਼ਨਾਨ' ਸੁਨਾਉਣ ਲਈ ਕਿਹਾ । ਜਦੋਂ ਭਾਰਤੀ ਨੂੰ ਕੁਝ ਸਮਝ ਨਾ ਆਇਆ ਤਾਂ ਬੁੱਢੀ ਨੂੰ ਉਸ ਦੇ ਸਿੱਧਰੇਪਣ ਉਤੇ ਹਾਸਾ ਆ ਗਿਆ । ਕਾਨਨ ਨੇ ਭਾਰਤੀ ਨੂੰ ਸਮਝਾਇਆ ਕਿ 'ਮਹਾਂ ਇਸ਼ਨਾਨ' ਉਹ ਗੀਤ ਹੈ ਜੋ ਆਪਣੇ ਦੇਵਤਾ ਨੂੰ ਜਗਾਉਣ ਲਈ ਵਿਸ਼ੇਸ਼ ਤੌਰ ਤੇ ਰਚਿਆ ਗਿਆ ਹੈ ਅਤੇ ਸਵੇਰੇ ਮੂੰਹ ਸਾਜ਼ਰੇ ਗਾਇਆ ਜਾਂਦਾ ਹੈ । ਏਦਾਂ ਦੇ ਗੀਤ ਤਮਿਲ ਅਤੇ ਸੰਸਕ੍ਰਿਤ ਵਿਚ ਰਚੇ ਹੁੰਦੇ ਸਨ ।

ਜਦੋਂ ਉਹ ਝੀਲ ਵੱਲ ਜਾ ਰਹੇ ਸਨ ਤਾਂ ਕਾਨਨ ਨੇ ਇਕ ਤਮਿਲ 'ਮਹਾਂ

'ਇਸ਼ਨਾਨ' ਗਾਇਆ। ਕੁਝ ਦਿਨਾਂ ਪਿਛੋਂ ਭਾਰਤੀ ਨੇ ਕਾਨਨ ਦੀ ਮਾਂ ਨੂੰ ਖੁਸ਼ੀ ਭਰੀ ਹੈਰਾਨੀ ਵਿਚ ਪਾ ਦਿਤਾ। ਉਹਨੇ ਆਪਣੀ ਪੂਜਨੀਕ ਦੇਵੀ—ਭਾਰਤ ਮਾਂ ! ਦੀ ਸ਼ਾਨ ਵਿਚ ਜੋੜਿਆ 'ਮਹਾਂ ਇਸ਼ਨਾਨ' ਗਾ ਕੇ ਸੁਣਾਇਆ। ਗੀਤ ਵਿਚ ਭਾਰਤ ਦੇ ਕੁਦਰਤੀ ਦ੍ਰਿਸ਼ਾਂ ਦਾ ਅਲੰਕਾਰਮਈ ਵਰਣਨ ਅਤੇ ਉਹਨਾਂ ਨਾਲ ਉਹਦੀ ਨਿੱਜੀ ਸਾਂਝ ਤੋਂ ਕਾਨਨ ਅਤੇ ਉਹਦੀ ਮਾਂ ਬਹੁਤ ਪ੍ਰਭਾਵਿਤ ਹੋਏ :

ਹੋ ਗਈ ਸੋਨ ਸਵੇਰ !
ਜਪ ਤਪ ਸਾਡੇ ਹੋ ਗਏ ਸੁਫਨੇ
ਮੁੱਕ ਗਏ ਦਿਨਾਂ ਦੇ ਫੇਰ !
ਪੋਲੇ ਪੈਰੀਂ ਕਿਰਣਾਂ ਆਈਆਂ—
ਹੋ ਗਏ ਦੂਰ ਹਨੇਰ !
ਆ ਗਈ ਸੋਨ ਸਵੇਰ !!

ਇਹ ਕਵਿਤਾ ਰਚਨਾਤਮਕ ਅਨੁਕਰਣ ਦੀ ਜਿਊਂਦੀ ਜਾਗਦੀ ਮਿਸਾਲ ਹੈ ਅਤੇ ਇਸ ਤੋਂ ਭਾਰਤੀ ਨੂੰ ਵੀ ਬੜੀ ਖੁਸ਼ੀ ਹੋਈ। ਇਕ ਦਿਨ ਉਹਨੇ ਕਾਨਨ ਤੋਂ ਵੈਸ਼ਵਿਕ ਅਲਵਰਾਂ (ਢਾੜੀਆਂ) ਬਾਰੇ ਪੁੱਛਿਆ। ਕਾਨਨ ਨੇ ਆਖਿਆ ਕਿ ਉਹ ਬਾਰਾਂ ਜਣੇ ਸਨ, ਅਤੇ ਉਹਨਾਂ ਨੇ ਲੱਗਭੱਗ ਚਾਰ ਹਜ਼ਾਰ ਗੀਤ ਗਾਏ। ਭਾਰਤੀ ਨੇ ਤਦੇ ਆਖਿਆ, "ਅਛਿਆ, ਇਹ ਗੱਲ ਐ ! ਮੈਂ ਆਪ ਛੇ ਹਜ਼ਾਰ ਗੀਤ ਗਾਊਂਗਾ। ਜੇ ਉਹਨਾਂ ਨੇ 'ਨਾਲਾਇਰ ਦਿਵਯ ਪ੍ਰਬੰਧ' (ਚਾਰ ਹਜ਼ਾਰ ਪਵਿਤਰ ਗੀਤ) ਲਿਖਿਆ ਤਾਂ ਮੈਂ, ਭਾਰਤੀ : ਛੇ ਹਜ਼ਾਰ ਲਿਖੂੰਗਾ।" ਉਹਨੇ ਕੋਈ ਗੱਪ ਨਹੀਂ ਸੀ ਮਾਰੀ। ਅਗਲੇ ਚਾਲੀ ਦਿਨ ਉਹਨੇ ਮੋਨ ਧਾਰੀ ਰਖਿਆ ਅਤੇ ਆਪਣੇ ਨਵੇਂ ਕਾਰਜ ਵਿਚ ਜੁੱਟ ਗਿਆ। ਵਿਚਾਰ ਇਹ ਸੀ ਕਿ ਇਕ ਲੰਮੀ ਦਾਰਸ਼ਨਿਕ ਕਵਿਤਾ ਲਿਖੀ ਜਾਏ ਜਿਸ ਵਿਚ ਭਾਰਤੀ ਦੇ ਆਪਣੇ ਆਤਮਿਕ, ਰਹੱਸਾਤਮਕ ਅਤੇ ਕਾਵਿਕ ਅਨੁਭਵ ਦਰਜ ਕੀਤੇ ਜਾਣ। ਪਰ ਦੁੱਖ ਦੀ ਗੱਲ ਹੈ ਕਿ ਦੁਨੀਆਂਦਾਰੀ ਦੇ ਫ਼ਿਕਰਾਂ ਨੇ ਉਹਨੂੰ ਆਪਣੀ ਤਮੰਨਾ ਪੂਰੀ ਨਾ ਕਰਨ ਦਿਤੀ। ਫੇਰ ਵੀ ਜਿਹੜੀਆਂ 66 ਕਵਿਤਾਵਾਂ ਉਹਨੇ ਲਿਖੀਆਂ ਉਹ ਉਸ ਦੀ ਆਤਮਕ ਪੂਰਣਤਾ ਦੀ ਯਾਦਗਾਰ ਹਨ। ਇਹਨਾਂ ਕਵਿਤਾਵਾਂ ਵਿਚ ਉਹਨੇ ਸਦੀਵਤਾ, ਨਿੱਡਰਤਾ ਅਤੇ ਸਹਿਨਸ਼ੀਲਤਾ ਬਾਰੇ ਆਪਣੇ ਵਿਚਾਰ ਲਿਖੇ ਹਨ ਅਤੇ ਕੁੱਲਾ ਸਾਮੀਆਰ ਅਤੇ ਉਹਦੇ ਵਰਗੇ ਹੋਰ ਸਿੱਧਾਂ ਨਾਲ ਹੋਈਆਂ ਅਰਥ-ਪੂਰਣ ਗੋਸ਼ਟੀਆਂ ਦਾ ਜ਼ਿਕਰ ਕੀਤਾ ਹੈ।

ਤਿਆਗਰਾਜ ਪਿੱਲੇ ਨਾਮਕ ਝੀਲ ਤੋਂ ਬਿਨਾਂ ਭਾਰਤੀ ਪਾਂਡੀਚਰੀ ਦੀਆਂ ਦੋ ਹੋਰ ਬਹੁਤ ਰਮਣੀਕ ਥਾਵਾਂ ਉਤੇ ਅਕਸਰ ਜਾਂਦਾ ਹੁੰਦਾ ਸੀ। ਇਕ ਤਾਂ ਮੁਥਿਆਲਪੇਤ ਵਿਖੇ ਅੰਬਾਂ ਦਾ ਬਾਗ ਸੀ। ਜਿਸ ਬਾਗ ਦਾ ਮਾਲਕ ਇਕ ਜੁਲਾਹਾ ਸੀ। ਭਾਰਤੀ ਉਥੇ ਆਰਾਮ ਕਰਨਾ ਬਹੁਤ ਪਸੰਦ ਕਰਦਾ ਸੀ। ਇਹਨਾਂ ਛਾਂ ਦਾਰ ਰੁੱਖਾਂ ਅਤੇ

ਖ਼ੁਸ਼ੀ ਵਿਚ ਚਹਿਚਹਾਉਂਦੇ ਪੰਛੀਆਂ ਦੇ ਸ਼ਾਂਤ ਵਾਤ੍ਾਵਰਣ ਵਿਚ ਉਹਨੇ ਬਹੁਤ ਸਾਰੇ ਗੀਤ ਰਚੇ। ਇਸੇ ਬਾਗ ਵਿਚ ਉਹਦੀ ਪ੍ਰਸਿਧ ਕਵਿਤਾ 'ਕੁਇਲ ਪੱਟੁ' ਦਾ ਸ੍ਰੀ ਗਣੇਸ਼ ਹੋਇਆ। 1916 ਵਿਚ ਜਦੋਂ ਪਾਂਡੀਚਰੀ ਨੂੰ ਇਕ ਜ਼ਬਰਦਸਤ ਤੂਫ਼ਾਨ ਨੇ ਝੰਜੋੜ ਕੇ ਰੱਖ ਦਿਤਾ ਤਾਂ ਇਹ ਬਾਗ ਕੁਦਰਤੀ ਬਚ ਗਿਆ। ਉਸ ਮੌਕੇ ਦੀ ਯਾਦ ਵਿਚ ਭਾਰਤੀ ਨੇ ਇਕ ਕਵਿਤਾ, 'ਨਾਰੀਅਲਾਂ ਦਾ ਝੁੰਡ ਜੋ ਬਚ ਗਿਆ' ਲਿਖੀ :

ਕੁਦਰਤ ਕੇਲ ਕਰੇਂਦਿਆਂ,
ਵਗਦਾ ਇਕ ਦਰਿਆ
ਨਾਰੀਅਲਾਂ ਦਾ ਝੁੰਡ ਇਕ,
ਕੰਢੇ ਐਨ ਖੜ੍ਹਾ।
ਨਿਰਧਨ ਮਾਲਕ ਉਸ ਦਾ
ਉਸ ਦੀ ਸੀ ਬੇ-ਵਾਹ।
ਝੱਖੜ ਦਾ ਪਰਕੋਪ ਸੀ—
ਕਰ ਨਾ ਦਏ ਤਬਾਹ।
ਐਪਰ ਉਸ ਗ਼ਰੀਬ ਦੀ—
ਹੋਈ ਕਬੂਲ ਦੁਆ।
ਪੌਣ ਦੇਵਤੇ ਹੱਥ ਦੇ
ਝੁੰਡ ਉਹ ਰੱਖ ਲਿਆ।

ਪਾਂਡੀਚਰੀ ਵਿਚ ਇਕ ਹੋਰ ਥਾਂ, ਜਿਥੇ ਭਾਰਤੀ ਇਕੱਲਿਆਂ ਟਹਿਲਣ ਜਾਂਦਾ, ਸਮੁੰਦਰ ਦਾ ਕਿਨਾਰਾ ਸੀ। ਸ੍ਰੀ ਅਰਬਿੰਦੋ ਅਤੇ ਵੀ. ਵੀ. ਐੱਸ. ਆਇਰ ਦੇ ਸਾਥ ਵਿਚ ਉਹਦੀ ਰੂਹ ਖਿੜ ਉਠਦੀ ਸੀ। ਇਸ ਲਈ ਉਹ ਉਥੇ ਕਈ ਕਈ ਘੰਟੇ ਬਿਤਾ ਦਿੰਦਾ। ਕਈ ਵਾਰ ਉਹ ਉਥੇ ਆਪਣੇ ਨਾਲ ਨਿਆਣੇ ਲੈ ਜਾਂਦਾ। ਉਹ ਸਾਰੇ ਜਣੇ ਮਸਤੀ ਵਿਚ ਆ ਕੇ ਸਮੁੰਦਰ ਵਿਚ ਨਹਾਉਂਦੇ ਅਤੇ ਰੇਤੇ ਵਿਚ ਖੇਡਦੇ ਰਹਿੰਦੇ। ਸਮਾਂ ਬੀਤਦਾ ਗਿਆ। ਸ੍ਰੀ ਅਰਬਿੰਦੋ ਨੇ ਇਕਾਂਤਵਾਸ ਲੈ ਲਿਆ ਅਤੇ ਭਾਰਤੀ ਦਾ ਨਿੱਘਾ ਸਾਥ ਛੁੱਟ ਗਿਆ। ਭਾਰਤ ਤੋਂ ਪੈਸੇ ਆਉਣ ਦੇ ਵਸੀਲੇ ਬੰਦ ਹੋ ਗਏ। ਉਹਦੇ ਲਈ ਦਿਨ ਕੱਟਣੇ ਦੁੱਭਰ ਹੁੰਦੇ ਗਏ। ਪਾਂਡੀਚਰੀ ਠਹਿਰਣ ਦੇ ਅਖ਼ੀਰਲੇ ਦਿਨ ਉਹਨੇ ਬਹੁਤਾ ਕਰਕੇ ਸਮੁੰਦਰ ਦੇ ਕਿਨਾਰੇ, ਇਕਾਂਤ ਵਿਚ ਕੱਟੇ। ਇਸ ਇਕਾਂਤ ਅਤੇ ਸ਼ਾਂਤਮਈ ਵਾਤਾਵਰਣ ਤੋਂ ਬਿਨਾਂ ਹੋਰ ਕਿਤੇ ਢੋਈ ਵੀ ਤਾਂ ਨਹੀਂ ਸੀ ਮਿਲਦੀ। ਉਹ ਉਥੇ ਵਾਰ ਵਾਰ ਆਉਂਦਾ। ਸਮੁੰਦਰ ਦੇ ਕੰਢੇ, ਰੇਤੇ ਉਤੇ ਇਕੱਲਾ ਪਿਆ ਉਹ ਸਾਰੀ ਸਾਰੀ ਰਾਤ ਜਾਗਦਾ ਰਹਿੰਦਾ। ਉਥੇ ਚੰਨ ਚਾਨਣੀ ਹੁੰਦੀ ਜਾਂ ਫੇਰ ਤਾਰੇ। ਇਸੇ ਲਈ ਉਹਦੀਆਂ ਲਿਖਤਾਂ ਵਿਚ ਚੰਨ ਦਾ ਬਿੰਬ ਵਾਰ ਵਾਰ ਆਉਂਦਾ ਹੈ। ਉਹਦਾ ਇਕ ਗੀਤ 'ਚੰਦਰਮਤੀ' ਨੂੰ ਸੰਬੋਧਨ ਹੈ ਅਤੇ ਉਹਦੀ ਇਕ ਕਹਾਣੀ ਦਾ

ਸਿਰਲੇਖ 'ਚੰਦਰ ਥੀ ਟੂ' (ਚੰਨ ਦਾ ਟਾਪੂ) ਹੈ। ਉਹਨੇ ਆਪਣੇ ਨਾਵਲ ਦਾ ਨਾਂ ਵੀ 'ਚੰਦਰਿਕਾਇਨ ਕਥਾਇ' ਰੱਖਿਆ ਹੈ।

ਉਸ ਦੀਆਂ ਗੱਦ-ਕਵਿਤਾਵਾਂ ਵਿਚ ਜਿਹੜੇ ਦੋ ਮਾਨਵੀ ਪਾਤਰਾਂ ਦਾ ਚਿਤ੍ਰਣ ਹੈ, ਉਹ ਪਾਂਡੀਚਰੀ ਦੇ ਸਮੁੰਦਰੀ ਕੰਢੇ ਰਹਿੰਦੇ ਭਾਰਤੀ ਦੇ ਹੀ ਰੂਪ ਹਨ। ਇਕ ਕਵਿਤਾ ਵਿਚ ਉਹਨੇ ਉਸ ਮਨੁੱਖੀ ਮਨ ਦੀ ਸ਼ਲਾਘਾ ਕੀਤੀ ਹੈ ਜੋ ਰਮਣੀਕ ਸੁੰਦਰਤਾ ਮਾਣ ਕੇ ਨੱਚ ਉਠਦਾ ਹੈ :—

ਚੰਨਾ ਵੇ ਤੇਰੀ ਚਾਨਣੀ,
ਤਾਰਿਆ ਵੇ ਤੇਰੀ ਲੋਅ।
ਪੌਣ ਕਰੇ ਅਠਖੇਲੀਆਂ
ਕੁਦਰਤ ਜਾਏ ਖਲੋ।
ਨੈਣ ਨਾ ਸਾਡੇ ਵਿਹਲੜੇ
ਨੀਂਦੇ ਦੂਰ ਰਹੋ!
ਸੁਆਦ ਸੁਆਦ ਹੋ ਨੱਚੀਏ
ਕਾਵਿ-ਆਨੰਦ 'ਚ ਹੋ।
ਮਨ ਹੈ ਜਿੱਧਰ ਜਾਂਵਦਾ
ਇਸ ਨੂੰ ਜਾਣ ਦਿਓ।
ਸਿੱਧੀ ਸਾਦੀ ਕਥਾ ਹੈ
ਅਚਰਜ ਬਾਤ ਨਾ ਕੋ।
ਮਧੁਮੱਖੀ ਹੈ ਵਿਚਰਦੀ
ਫੁੱਲਾਂ ਵਿਚ ਨਿਰਭਉ।
ਮਨ ਮੇਰੇ! ਜਾ ਉਡ ਜਾ
ਉਹਨਾਂ ਦੇ ਸੰਗ ਹੋ।
ਜਿਥੇ ਚੰਨ ਦੀ ਚਾਨਣੀ
ਤੇ ਤਾਰੇ ਦੀ ਲੋਅ।

ਭਾਰਤੀ ਦੇ ਪਾਂਡੀਚਰੀ ਵਿਚ ਪਹਿਲੇ ਦੋ ਸਾਲ ਸਭ ਤੋਂ ਵਧ ਉਤੇਜਨਾ ਭਰਪੂਰ ਸਨ, ਕਿਉਂਕਿ ਉਹ ਉਦੋਂ ਤਕ 'ਇੰਡੀਆ' ਅਤੇ 'ਵਿਜਿਯਾ' ਦਾ ਸੰਪਾਦਕ ਸੀ। ਬਰਤਾਨਵੀ ਸਰਕਾਰ ਨੂੰ ਆਪਣੀਆਂ ਲਿਖਤਾਂ ਨਾਲ ਦੁਖੀ ਕਰਕੇ ਭਾਰਤੀ ਨੂੰ ਬੜੀ ਖੁਸ਼ੀ ਹੁੰਦੀ ਸੀ। ਉਹ ਆਪਣੇ ਰਾਜਨੀਤਕ ਵਿਰੋਧੀਆਂ ਦੀ ਅਕਸਰ ਕਰੜੀ ਆਲੋਚਨਾ ਕਰਦਾ ਸੀ ਪਰ ਨਾਲ ਦੀ ਨਾਲ ਉਹਦੀ ਕਲਮ ਸਮਾਜ ਸੁਧਾਰ ਅਤੇ ਇਸਤ੍ਰੀ ਸਿਖਿਆ ਵਲ ਵੀ ਉਨੀ ਹੀ ਤੇਜ਼ੀ ਨਾਲ ਚਲਦੀ ਸੀ। ਉਹਨੇ ਵੱਖ ਵੱਖ ਵਿਸ਼ਿਆਂ ਜਿਵੇਂ 'ਸਮਾਨਤਾ', 'ਕਵਿਤਾ ਅਤੇ ਸ਼ਿਲਪਕਲਾ' ਆਦਿ ਬਾਰੇ ਕਈ ਲੇਖ ਲਿਖੇ।

ਕਾਰਟੂਨ ਭਾਗ ਵੱਲ ਉਹ ਨਿੱਜੀ ਧਿਆਨ ਦਿੰਦਾ ਸੀ। ਬਰਤਾਨਵੀ ਭਾਰਤ ਵਿਚ ਚੋਰੀ ਛਿਪੇ ਪਰਚੇ ਭੇਜਣ ਅਤੇ ਉਥੋਂ ਪੈਸੇ ਮੰਗਵਾਉਣ ਦੇ ਮਸਲੇ ਵੀ ਸਨ। ਉਹਦੀ ਆਪਣੇ ਸਾਥੀ ਦੇਸ਼ ਭਗਤਾਂ, ਪਾਂਡੀਚਰੀ ਦੇ ਹਮਦਰਦ ਸ਼ਹਿਰੀਆ ਅਤੇ ਰਮਤੇ ਤਮਿਲ ਸਾਧੂਆਂ ਨਾਲ ਗੂੜ੍ਹੀ ਦੋਸਤੀ ਸੀ। ਉਹ ਭਰਪੂਰ ਜ਼ਿੰਦਗੀ ਜੀਅ ਰਿਹਾ ਸੀ। ਭਾਰਤੀ ਨੇ ਅਫੀਮ ਖਾਣ ਦੀ ਭੈੜੀ ਆਦਤ ਵੀ ਛਡ ਦਿਤੀ ਅਤੇ ਇਉਂ ਉਹਦੀ ਸਿਹਤ ਵਿਚ ਕਾਫੀ ਸੁਧਾਰ ਆ ਗਿਆ।

ਪਰ 1910 ਦੇ ਅੱਧ ਪਿਛੋਂ ਭਾਰਤੀ ਬਿਲਕੁਲ ਬੇਕਾਰ ਹੋ ਗਿਆ। ਬਰਤਾਨਵੀ ਸਰਕਾਰ ਦਾ ਜਬਰ ਸਭ ਹੱਦ ਬੰਨੇ ਟੱਪ ਗਿਆ ਅਤੇ ਪ੍ਰੈਸ ਐਕਟ ਨੇ ਬਹੁਤ ਸਾਰੇ ਦੇਸ਼ ਹਿਤੈਸ਼ੀ ਰਸਾਲਿਆਂ ਦਾ ਗਲ ਘੁੱਟ ਦਿਤਾ। ਇਸ ਮਜਬੂਰੀ ਵਸ ਭਾਰਤੀ ਨੂੰ ਆਪਣੇ ਪਰਚੇ ਬੰਦ ਕਰਨੇ ਪਏ। ਕੰਮ ਦੀ ਅਣਹੋਂਦ ਭਾਰਤੀ ਦੀ ਬੇਚੈਨੀ ਦਾ ਕਾਰਨ ਬਣ ਗਈ ਅਤੇ ਉਹ ਨਿਰਾਸ ਹੋ ਕੇ ਫੇਰ ਅਫੀਮ ਖਾਣ ਲੱਗ ਪਿਆ। ਇਸ ਅਤਿ ਔਕੜਾਂ ਭਰੇ ਸਮੇਂ ਵਿਚ ਸ੍ਰੀ ਅਰਬਿੰਦੋ ਅਤੇ ਵੀ. ਵੀ. ਐੱਸ. ਆਇਰ ਦੀ ਨਿੱਘੀ ਮਿਤ੍ਰਤਾ ਨੇ ਉਹਨੂੰ ਬਚਾ ਲਿਆ ਅਤੇ ਇਉਂ ਸਾਲ 1910 ਤੋਂ 13 ਤੱਕ ਪਾਂਡੀਚਰੀ ਵਿਚ ਨਿਵਾਸ ਦਾ ਸਮਾਂ ਉਹਦੇ ਲਈ ਸਹੀ ਅਰਥਾਂ ਵਿਚ ਰਚਨਾਤਮਕ ਸਾਬਤ ਹੋਇਆ। ਪਹਿਲੇ ਦੋ ਸਾਲ ਤਾਂ ਉਹਦੀ ਤਿਆਰੀ ਦਾ ਸਮਾਂ ਸੀ। ਸ੍ਰੀ ਅਰਬਿੰਦੋ ਨੇ ਉਹਨੂੰ ਵੈਦਕ ਰਿਸ਼ੀਆ ਦੇ ਰਹੱਸਮਈ ਸ਼ਲੋਕਾਂ ਅਤੇ ਹੋਰ ਕਲਾਸਕੀ ਸੰਸਕ੍ਰਿਤ ਗਰੰਥਾਂ ਦੀ ਜਾਣਕਾਰੀ ਦਿਤੀ। ਰਚਨਾਤਮਕ ਕਵਿਤਾ ਨਾਲ ਓਤਪੋਤ ਭਾਰਤੀ ਦਾ ਹੋਣਹਾਰ ਸੁਭਾਅ ਇਕਦਮ ਖਿੜ ਉਠਿਆ। ਉਸ ਵਿਚ ਬਹਾਰ ਦੇ ਫੁੱਲਾਂ ਵਰਗੀ ਤਾਜ਼ਗੀ ਅਤੇ ਮਹਿਕ ਭਰ ਗਈ। ਅਨੁਵਾਦ ਦੇ ਸਿਲਸਿਲੇ ਵਿਚ 'ਵੇਦ ਰਿਸ਼ੀ ਕਾਲੀਨ ਕਵਿਥਾਇ' (ਵੈਦਿਕ ਰਿਸ਼ੀਆਂ ਦੀ ਕਵਿਤਾ' ਉਹਦਾ ਪਹਿਲਾ ਯਤਨ ਸੀ। ਇਸ ਦੇ ਕੁਝ ਚਿਰ ਬਾਅਦ ਹੀ ਉਹਨੇ ਪਤੰਜਲੀ ਦੇ 'ਯੋਗ ਸੂਤ੍ਰ' ਅਤੇ 'ਭਗਵਦ ਗੀਤਾ' ਦਾ ਅਨੁਵਾਦ ਕੀਤਾ। ਚੋਣਵੇਂ ਸ਼ਲੋਕਾਂ ਦੇ ਅਨੁਵਾਦ ਤੋਂ ਇਲਾਵਾ ਉਹਨੇ ਵੈਦਿਕ ਰਿਸ਼ੀਆਂ ਦੀ ਕਵਿਤਾ ਦੀ ਲੰਮੀ ਭੂਮਿਕਾ ਵੀ ਲਿਖੀ। ਪਤੰਜਲੀ ਰਚਿਤ 'ਸਮਾਧੀ ਪਦ' ਦੇ ਭਾਰਤੀ ਦੁਆਰਾ ਕੀਤੇ ਅਨੁਵਾਦ ਨੂੰ ਸ੍ਰੀ ਅਰਬਿੰਦੋ ਬਹੁਤ ਉਚੀ ਪੱਧਰ ਦਾ ਮੰਨਦਾ ਸੀ। ਉਹਦਾ ਗੀਤਾ ਦਾ ਅਨੁਵਾਦ ਅਜੇ ਤਕ ਸਭ ਤੋਂ ਚੰਗਾ ਗਿਣਿਆਂ ਜਾਂਦਾ ਹੈ ਅਤੇ ਉਹਦੀ ਭੂਮਿਕਾ ਕਲਾਸਕੀ ਵਾਰਤਕ ਦਾ ਨਮੂਨਾ ਹੈ।

1912 ਵਿਚ ਭਾਰਤੀ ਸਾਰਾ ਸਾਲ ਕੰਮ ਵਿਚ ਜੁਟਿਆ ਰਿਹਾ। ਇਸੇ ਸਾਲ ਵਿਚ ਉਸ ਨੇ ਆਪਣੇ ਜੀਵਨ ਦੀਆਂ ਤਿੰਨ ਮਹਾਨ ਰਚਨਾਵਾਂ ਲਿਖੀਆਂ। 'ਕਾਨਨ ਪੱਟੂ' ਭਗਤੀ ਭਾਵ ਵਿਚ ਰੰਗੇ ਗੀਤਾਂ ਦਾ ਸੰਗ੍ਰਹਿ ਹੈ। ਗੀਤਾ ਦਾ ਅਨੁਵਾਦ ਕਰਦਿਆਂ ਉਹਦੀ ਕਲਪਨਾ ਵਿਚ ਮਹਾਂ ਭਾਰਤ ਦੇ ਕ੍ਰਿਸ਼ਨ ਦੀ ਸਖਸ਼ੀਅਤ ਜਾਣਨ ਦੀ ਤਾਂਘ ਪੈਦਾ ਹੋਈ। ਜਿਵੇਂ ਅਲੀਪੁਰ ਜੇਲ੍ਹ ਵਿਚ ਸ੍ਰੀ ਅਰਬਿੰਦੋ ਨੂੰ ਨਾਰਾਇਣ ਦੇ ਦੇਵੀ

ਦਰਸ਼ਨ ਹੋਏ, ਉਵੇਂ ਭਾਰਤੀ ਕ੍ਰਿਸ਼ਨ ਦੇ ਅਨੇਕ ਰੂਪ ਦੇਖ ਕੇ ਬਿਹਬਲ ਹੋ ਉਠਿਆ। ਉਹਨੂੰ ਉਸ ਵਿਚ ਪ੍ਰੇਮੀ, ਮਿੱਤਰ, ਪਤਨੀ, ਮਾਂ, ਬਾਲਕ, ਸੇਵਕ ਅਤੇ ਮੁਕਤੀ-ਦਾਤੇ ਦੇ ਦਰਸ਼ਨ ਹੋਏ। ਇਸ ਦੇ ਫਲਸਰੂਪ ਮਹਾਂ ਕਾਵਿ 'ਪੰਚਾਲੀ ਸਪਦਮ' ਦੀ ਰਚਨਾ ਹੋਈ। ਸ਼ੈਲੇ ਵਾਂਗ, ਭਾਰਤੀ ਨੇ ਅਤੀਤ ਨੂੰ ਆਧੁਨਿਕ ਰੰਗ ਵਿਚ ਚਿਤਰਿਆ। ਉਦੋਂ ਹਿੰਦੁਸਤਾਨੀ ਦੇਸ਼ ਭਗਤ ਪਾਂਡਵਾਂ ਵਾਂਗ ਸਹਿਨਸ਼ੀਲ ਅਤੇ ਹੀਣੇ ਹੋ ਕੇ ਉਦਾਰਵਾਦੀ ਨੀਤੀਆਂ 'ਤੇ ਚਲ ਰਹੇ ਸਨ। ਜਿਹੜੇ ਥੋੜ੍ਹੇ ਬਹੁਤ ਸਰਗਰਮ ਸਨ ਉਹ ਜੇਲ੍ਹਾਂ ਵਿਚ ਸੜ ਰਹੇ ਸਨ ਜਾਂ ਫੇਰ ਜਲਾਵਤਨੀ ਦੀ ਜ਼ਿੰਦਗੀ ਭੋਗ ਰਹੇ ਸਨ। ਫੇਰ ਜ਼ੰਜੀਰਾਂ ਵਿਚ ਜਕੜੀ ਹੋਈ ਭਾਰਤ ਮਾਂ ਨੂੰ ਧੀਰ ਬਨਾਉਣ ਵਾਲਾ ਕਿਹੜਾ ਰਹਿ ਗਿਆ ਸੀ। ਸੋ ਕੌਰਵਾਂ ਦੇ ਦਰਬਾਰ ਵਿਚ ਦਰੋਪਤੀ ਦਰਅਸਲ ਭਾਰਤ ਮਾਂ ਦਾ ਰੂਪ ਹੋ ਨਿਬੜਦੀ ਹੈ। ਇਥੇ ਭਾਰਤੀ ਅਸਲੋਂ ਨਿਰਾਸ਼ਾਵਾਦੀ ਨਹੀਂ, ਸਗੋਂ ਉਸ ਅੰਦਰ ਆਸ ਦੀ ਕਿਰਨ ਜਗਮਗ ਹੋਈ ਪ੍ਰਤੀਤ ਹੁੰਦੀ ਹੈ। ਉਹਦਾ ਯਕੀਨ ਹੈ ਕਿ ਹਿੰਦੁਸਤਾਨੀ ਪ੍ਰਤਿਭਾ ਦੀ ਆਖਰ ਨੂੰ ਜਿੱਤ ਹੋਵੇਗੀ। ਬਿਲਕੁਲ ਉਸੇ ਤਰ੍ਹਾਂ ਜਿਵੇਂ ਦਰੋਪਦੀ ਨੇ ਆਪਣੇ ਨਿਵੇਕਲੇ, ਵਿਦਰੋਹੀ ਅਤੇ ਅਭੁੱਲ ਵਤੀਰੇ ਨਾਲ ਜਿੱਤ ਪ੍ਰਾਪਤ ਕਰ ਲਈ ਸੀ। ਝੰਜੋੜ ਕੇ ਰਖ ਦੇਣ ਵਾਲਾ ਇਹ ਦ੍ਰਿਸ਼ ਕਈ ਮਹੱਤਵਪੂਰਣ ਪਹਿਲੂਆਂ ਨਾਲ ਭਰਿਆ ਹੋਇਆ ਹੈ ਅਤੇ ਭਾਰਤੀ ਨੇ ਹਰ ਪਹਿਲੂ ਨੂੰ ਬੜੀ ਖ਼ੂਬਸੂਰਤੀ ਨਾਲ ਚਿਤਰਿਆ ਹੈ।

ਗੀਤ ਮਾਲਾ; ਮਹਾ ਕਾਵਿ; ਅਤੇ ਲੰਮੀ ਕਥਾ-ਕਵਿਤਾ। 'ਕੁਇਲ ਪੱਟੂ' ਨੂੰ ਕਿਸੇ ਵਰਗ ਵਿਚ ਨਹੀਂ ਵੰਡਿਆ ਜਾ ਸਕਦਾ। ਕੀ ਇਹ ਕੌਲਰਿਜ ਦੇ ਕੁਬਲਾ ਖਾਨ ਵਾਂਗ ਕੋਈ ਸੁਫਨਾ ਤਾਂ ਨਹੀਂ ਬੁਣਿਆ ਹੋਇਆ? ਜਾਂ ਇਹ ਕੋਈ ਹਾਸਰਸ ਭਰਪੂਰ ਚੰਚਲ ਕਿਰਤ ਹੈ? ਤਿੱਖੇ ਵਿਅੰਗ ਦੀ ਗੁੱਝੀ ਚੋਭ? ਜਾਂ ਫੇਰ ਕੋਈ ਡੂੰਘਾ ਕਾਵਿਕ ਰਹੱਸ? ਇਕ ਕੋਇਲ ਦੇ ਸਾਨ੍ਹ, ਬਾਂਦਰ ਅਤੇ ਕਵੀ ਨਾਲ ਪਿਆਰ ਦੀ ਕਹਾਣੀ ਬਿਆਨ ਕਰਦਾ ਭਾਰਤੀ ਸ਼ਰਾਰਤੀ ਅੰਦਾਜ਼ ਵਿਚ ਪੁਕਾਰ ਉਠਦਾ ਹੈ:—

ਹੋਸ਼ ਹੈ ਮੈਨੂੰ ਤੇ ਮੈਂ ਇਹ ਸਮਝਦਾਂ,
ਕਲਪਨਾ ਦੇ ਲੋਰ ਵਿਚ ਮੈਂ ਘਿਰ ਗਿਆਂ,
ਗੀਤ ਕੇਹਾ ਛੇੜ ਬੈਠੀ ਸੰਧਿਆ,
ਸੋਚ ਮੇਰੀ 'ਤੇ ਨਸ਼ਾ ਇਕ ਛਾ ਗਿਆ,
ਤੇ ਮੈਂ ਹਾਂ ਲਿਖਦਾ ਗਿਆ,
ਇਕ ਚਿੜੀ ਤੇ ਕੋਇਲ ਦੀ ਇਹ ਪ੍ਰਣਯ-ਕਥਾ।

**ਐ ਤਮਿਲ ਦੇ ਸ਼ਾਇਰੋ! ਇਹ ਠੀਕ ਹੈ।**
**ਕਾਲਪਨਿਕ ਸਾਖੀ ਇਹ ਇਕ ਹੱਦ ਤੀਕ ਹੈ।**

ਪਰ ਤੁਹਾਨੂੰ ਵੀ ਕਦੇ,
ਮਿਲਦਾ ਅਜੇਹਾ ਜੇ ਸਮਾਂ,
ਅਫਲਾਤੂਨੀ ਅਨੁਭਵਾਂ ਨੂੰ,
ਜੇ ਤੁਸੀਂ ਕਰਦੇ ਬਿਆਂ,
ਤਾਂ ਤੁਹਾਡੀ ਕਲਮ ਨਾ
ਕਰਦੀ ਇਵੇਂ ਆਲੋਚਨਾ ?

ਦਰਅਸਲ ਪਾਠਕ ਅਤੇ ਆਲੋਚਕ ਲਈ ਇਹ ਇਕ ਵੰਗਾਰ ਹੈ। ਪ੍ਰਤੱਖ ਹੈ ਕਿ 1912 ਵਿਚ ਇਹ ਲੰਮੀ ਕਵਿਤਾ ਲਿਖਣ ਸਮੇਂ ਉਹ ਬਹੁਤ ਚਿੰਤਨ ਮਗਨ ਹੋ ਗਿਆ ਸੀ। ਉਦੋਂ ਉਹਦੀ ਰਚਨਾਤਮਕ ਸੂਝ ਆਪਣੀ ਸਿਖਰ 'ਤੇ ਸੀ। ਇਸ ਤੋਂ ਬਿਨਾਂ ਭਾਰਤੀ ਸੁਤੰਤਰ ਪੱਤਰਕਾਰੀ ਵੀ ਕਰਦਾ ਸੀ। ਸ੍ਰੀ ਅਰਬਿੰਦੋ ਦੀ ਸੰਪਾਦਨਾ ਅਧੀਨ ਨਿਕਲਦੇ 'ਆਰੀਆ' ਅਤੇ ਸੁਬਰਾਮਨੀਆ ਸਿਵਾ ਦੇ 'ਗਿਆਨ ਭਾਨੂੰ' ਪਰਚਿਆਂ ਵਿਚ ਉਹਦੀਆਂ ਰਚਨਾਵਾਂ ਛਪਦੀਆਂ ਰਹਿੰਦੀਆਂ ਸਨ। ਪਿਛਲੇ ਪਰਚੇ ਵਿਚ ਉਹਦੇ ਆਪਣੇ ਜੀਵਨ 'ਤੇ ਆਧਾਰਿਤ ਨਾਵਲ, 'ਚਿੰਨਾ ਸੈਂਕਰਨ ਕਥਾਈ' ਦੀਆਂ ਛੇ ਕਿਸ਼ਤਾਂ ਛਪੀਆਂ ਸਨ। ਪਰ ਇਹ ਕਲਮੀ ਨਾਂ 'ਸਵਿਤ੍ਰੀ' ਅਧੀਨ ਲਿਖਿਆ ਗਿਆ। ਇਕ ਨੌਜੁਆਨ ਪ੍ਰਕਾਸ਼ਕ ਪਾਰਾਲੀ ਐਸ. ਨੈਲਾਯਾਪਰ ਦੀਆਂ ਅਣਥਕ ਕੋਸ਼ਿਸ਼ਾਂ ਸਦਕਾ ਉਹਦੀਆਂ ਕੁਝ ਰਚਨਾਵਾਂ ਪੁਸਤਕ ਰੂਪ ਵਿਚ ਛਪ ਗਈਆਂ। ਪਰ ਉਹਦੀਆਂ ਬਹੁਤੀਆਂ ਰਚਨਾਵਾਂ ਉਹਦੀ ਮੌਤ ਤੋਂ ਕਾਫੀ ਦੇਰ ਬਾਅਦ ਤਕ ਅਣਛਪੀਆਂ ਪਈਆਂ ਰਹੀਆਂ।

ਬਿਨਾਂ ਇਵਜ਼ਾਨੇ ਤੋਂ ਕੋਈ ਕਿੰਨਾ ਕੁ ਚਿਰ ਤਕ ਰਚਨਾਤਮਕ ਕੰਮ ਕਰ ਸਕਦਾ ਹੈ ? ਉਹਦਾ ਰੋਜ਼ੀ ਰੋਟੀ ਦਾ ਮਸਲਾ ਦਿਨ ਪ੍ਰਤਿ ਦਿਨ ਗੰਭੀਰ ਹੁੰਦਾ ਜਾ ਰਿਹਾ ਸੀ ਅਤੇ 1915 ਤਕ ਆਰਥਿਕ ਮੰਦਵਾੜੇ ਨੇ ਭਾਰਤੀ ਦਾ ਲੱਕ ਤੋੜ ਕੇ ਰੱਖ ਦਿਤਾ ਸੀ। ਪੁਰਾਣੇ ਪਰਚੇ 'ਸਵਦੇਸ-ਮਿੱਤਰ' ਤੋਂ ਮਿਲਦੀ ਤੀਹ ਰੁਪਏ ਦੀ ਬਕਾਇਦਾ ਪੈਨਸ਼ਨ ਦੇ ਸਹਾਰੇ ਉਹਦਾ ਟੱਬਰ ਦਿਨ-ਕਟੀ ਕਰ ਰਿਹਾ ਸੀ। ਇਸ ਪਰਚੇ ਦਾ ਮਾਲਕ, ਏ. ਰੰਗਾਸੁਆਮੀ ਆਇਰ, ਭਾਰਤੀ ਦੀਆਂ ਕਵਿਤਾਵਾਂ ਦਾ ਬਹੁਤ ਕਦਰਦਾਨ ਸੀ। ਸੋ ਉਹ ਉਹਨੂੰ ਬਾਕਾਇਦਾ ਪੈਨਸ਼ਨ ਭੇਜਦਾ ਰਿਹਾ, ਭਾਵੇਂ ਭਾਰਤੀ ਉਹਨੂੰ ਕੋਈ ਰਚਨਾ ਭੇਜਦਾ ਜਾਂ ਨਾ ਭੇਜਦਾ। ਪਰ ਇਹ ਰਕਮ ਛੇਤੀ ਹੀ ਮੁਕ ਜਾਂਦੀ ਕਿਉਂਕਿ ਭਾਰਤੀ ਆਪਣੇ ਦਰ 'ਤੇ ਆਏ ਸੁਆਲੀ ਨੂੰ ਜੋ ਕੁਝ ਵੀ ਉਹਦੇ ਕੋਲ ਹੁੰਦਾ ਦੇ ਦਿੰਦਾ। ਆਪਣੇ ਮਿੱਤਰਾਂ ਵਲੋਂ ਭੇਟ ਕੀਤੇ ਕੀਮਤੀ ਵਸਤਰ ਉਹ ਪਾਂਡੀਚਰੀ ਦੇ ਕੋਚਵਾਨਾਂ ਨੂੰ ਦੇ ਦਿੰਦਾ। ਉਹਦੀ ਪਤਨੀ ਦੁਖੀ ਹੋ ਕੇ ਪੁਛਦੀ ਤਾਂ ਉਹ ਦਲੀਲ ਦਿੰਦਾ : "ਉਹਨੂੰ ਇਹ ਪਸੰਦ ਬਹੁਤ ਐ, ਪਰ ਵਿਚਾਰਾ ਖ਼ਰੀਦ ਨਹੀਂ ਸਕਦਾ। ਹੁਣ ਤੂੰ ਹੀ ਦੱਸ, ਉਹ ਕੀ ਕਰੇ, ਚੇਲਾਮ ?" ਭਾਰਤੀ ਦੀਆਂ ਇਹਨਾਂ ਤਰੰਗਾਂ ਨੇ

ਉਹਦਾ ਓੜਕ ਲੈ ਲਿਆ ਸੀ । ਇਕ ਦਿਨ ਦੀ ਗੱਲ ਹੈ ਕਿ ਚੇਲਾਮਲ ਵਿਹੜੇ ਵਿਚ ਬੈਠੀ ਚੌਲ ਚੁਗ ਰਹੀ ਸੀ । ਕਿਸੇ ਕੰਮ ਉਹ ਰਸੋਈ ਵਿਚ ਚਲੀ ਗਈ । ਭਾਰਤੀ ਵਿਹੜੇ ਵਿਚ ਬੈਠਾ 'ਸਵਦੇਸ-ਮਿੱਤਰ' ਵਾਸਤੇ ਇਕ ਲੇਖ ਲਿਖ ਰਿਹਾ ਸੀ । ਜਦੋਂ ਚੇਲਾਮਲ ਬਾਹਰ ਆਈ ਤਾਂ ਸਾਰੇ ਚੌਲ ਵਿਹੜੇ ਵਿਚ ਡੁਲ੍ਹੇ ਪਏ ਸਨ । ਭਾਰਤੀ ਮਸਤ ਹੋਇਆ, ਖਿੰਡੇ ਹੋਏ ਚੌਲ ਚੁਗਦੀਆਂ, ਚਿੜੀਆਂ ਵੱਲ ਦੇਖੀ ਜਾ ਰਿਹਾ ਸੀ । ਚੇਲਾਮਲ ਨੂੰ ਇੰਨਾ ਗੁੱਸਾ ਆਇਆ (ਕਿਉਂਕਿ ਉਹ ਉਜਾੜਾ ਉਨ੍ਹਾਂ ਦੇ ਵਿਤੋਂ ਬਾਹਰੀ ਗੱਲ ਸੀ) ਕਿ ਉਹ ਫੁੱਟ ਫੁੱਟ ਕੇ ਰੋਣ ਲੱਗੀ । ਭਾਰਤੀ ਉਹਦੀ ਇਹ ਹਾਲਤ ਵੇਖ ਕੇ ਬੌਂਦਲ ਗਿਆ । ਉਹ ਉਸ ਨੂੰ ਦਿਲਾਸਾ ਦੇਣ ਲੱਗ ਪਿਆ : "ਹੁਣ ਬੱਸ ਵੀ ਕਰ ਚੇਲਾਮਾ, ਇਹਨਾਂ ਚਿੜੀਆਂ ਵੱਲ ਵੇਖ ! ਕਿੰਨੀਆਂ ਖੁਸ਼ ਨੇ ਇਹ ! ਆਪਾਂ ਇਹੋ ਜਿਹੇ ਕਿਉਂ ਨਹੀਂ ਬਣ ਜਾਂਦੇ ?" ਅਫ਼ਸੋਸ ਕਿ ਉਹ ਏਦਾਂ ਨਹੀਂ ਸਨ ਕਰ ਸਕਦੇ ਕਿਉਂਕਿ ਉਹ ਆਜ਼ਾਦ ਪਰਿੰਦੇ ਨਹੀਂ ਸਨ । ਉਹ ਤਾਂ ਸਗੋਂ ਜ਼ੰਜੀਰਾਂ ਵਿਚ ਜਕੜੇ ਹੋਏ ਲੋਕ ਸਨ ! ਆਦਮੀ ਦੀ ਇਸ ਆਪ ਸਹੇੜੀ ਕੈਦ ਤੋਂ ਪ੍ਰਭਾਵਿਤ ਹੋ ਕੇ ਉਹਨੇ ਚਿੜੀ ਉਤੇ ਇਕ ਅਤਿ ਸੁੰਦਰ ਗੀਤ ਲਿਖਿਆ :—

ਨਿੱਕੀ ਜੇਹੀ ਇਹ ਚਿੜੀ ਪਿਆਰੀ
ਲਾਉਂਦੀ ਉਚੇ ਗਗਨ ਉਡਾਰੀ
ਮਦ-ਮੱਤੀਆਂ ਪੌਣਾਂ ਦੇ ਅੰਦਰ
ਨਿੱਕੇ ਨਿੱਕੇ ਪੰਖ ਪਸਾਰੀ
ਕਿਰਣਾਂ ਤੇ ਰਿਸ਼ਮਾਂ 'ਚੋਂ ਪੀਵੇ
ਅਣਮੁੱਕ ਅਤੇ ਅਨੰਤ ਖੁਮਾਰੀ
ਆਪਣੇ ਨਿੱਕੇਪਨ ਨੂੰ ਭੁੱਲੇ
ਉਚੇ ਅੰਬਰੀਂ ਲਾਏ ਉਡਾਰੀ
ਖ਼ੁਸ਼ ਹੋ ਚਹਿਕੇ ਬਾਜੀਆਂ ਪਾਵੇ
ਐਸੀ ਥਾਂ ਤੇ ਆਲ੍ਹਣਾ ਪਾਵੇ
ਜਿਸ ਦੇ ਉਤੇ ਖ਼ਤਰਾ ਤਾਂ ਕੀ
ਉਸ ਦਾ ਪਰਛਾਵਾਂ ਨਾ ਜਾਵੇ ।
ਅੰਡਿਆਂ 'ਚੋਂ ਨਿਕਲੇ ਬੋਟਾਂ ਦੇ
ਮੂੰਹ ਵਿਚ ਮਿੱਠਾ ਚੋਗਾ ਪਾਵੇ ।
ਆਪੂੰ ਖਾਵੇ, ਬੱਚੇ ਪਾਲੇ
ਮੂੰਹ ਤੇ ਕਦੇ ਮਲਾਲ ਨਾ ਆਵੇ ।
ਵੱਢ੍ਹਾਂ ਅਤੇ ਵਿਹੜਿਆਂ ਵਿਚੋਂ
ਬਚਿਆ ਖੁਚਿਆ ਅੰਨ ਲਿਆਵੇ ।

ਆਪਣੇ ਭੋਲੇ ਬੋਟਾਂ ਨੂੰ ਕੋਈ,
ਦੂਰ ਦੇਸ ਦੀ ਬਾਤ ਸੁਣਾਵੇ।
ਬੱਚਿਆਂ ਦੇ ਸੰਗ ਰਲਕੇ ਗਾਵੇ
ਗਾਉਂਦੀ ਗਾਉਂਦੀ ਹੀ ਸੌਂ ਜਾਵੇ
ਅੰਮ੍ਰਿਤ ਵੇਲੇ ਅੱਖੀਆਂ ਖੋਲ੍ਹੇ,
ਗੀਤ ਫੇਰ ਹੋਠੀਂ ਆ ਜਾਵੇ।
ਐ ਦਿਲ ਮੇਰੇ ਚਿੜੀ ਦੇ ਵਾਕਣ
ਤੂੰ ਵੀ ਅੰਬਰੀਂ ਮਾਰ ਉਡਾਰੀ।
ਸਭ ਬੰਧਨਾਂ ਤੋਂ ਮੁਕਤ ਵਿਚਰ ਤੂੰ—
ਆਪਣੇ ਨਿੱਕੇ ਪੰਖ ਪਸਾਰੀ।

ਪਾਂਡੀਚਰੀ ਵਿਚ ਭਾਰਤੀ ਦੇ ਅਖੀਰਲੇ ਤਿੰਨ ਸਾਲ ਬੜੇ ਕਸ਼ਟ ਵਿਚ ਬੀਤੇ। ਘੋਰ ਗ਼ਰੀਬੀ ਅਤੇ ਬੇਕਾਰੀ ਦਾ ਸਤਾਇਆ ਹੋਇਆ ਉਹ ਫੇਰ ਅਫੀਮ ਖਾਣ ਲੱਗ ਪਿਆ। ਉਹਦੀ ਸਿਹਤ ਦਿਨੋ ਦਿਨ ਵਿਗੜਦੀ ਗਈ। ਉਦੋਂ ਉਹਦੀ ਪਲੇਠੀ ਧੀ ਬਨਾਰਸ ਵਿਚ ਸੀ ਪਰ ਆਪਣੀ ਪਤਨੀ ਅਤੇ ਦੂਜੇ ਬੱਚੇ ਦੀ ਦੇਖ-ਭਾਲ ਕਰਨਾ ਵੀ ਉਹਦੇ ਲਈ ਮੁਹਾਲ ਹੋ ਗਿਆ ਸੀ। ਹਾਲਤ ਇਥੋਂ ਤੱਕ ਨਿੱਘਰ ਗਈ ਕਿ ਗੰਭੀਰ ਰੂਪ ਵਿਚ ਬਿਮਾਰ ਪਏ ਆਪਣੇ ਬੱਚੇ ਨੂੰ ਵਿਖਾਉਣ ਲਈ, ਡਾਕਟਰ ਨੂੰ ਦੇਣ ਵਾਸਤੇ ਉਸ ਦੇ ਕੋਲ ਕੋਈ ਪੈਸਾ ਨਹੀਂ ਸੀ। ਉਹ ਰਾਤਾਂ ਜਾਗ ਕੇ ਕੱਟਦਾ ਅਤੇ 'ਸ਼ਕਤੀ', 'ਸ਼ਕਤੀ'! ਪੁਕਾਰੀ ਜਾਂਦਾ। ਸ਼ਾਇਦ ਆਰਥਿਕ ਮੰਦਵਾੜੇ ਤੋਂ ਦੁਖੀ ਹੋ ਕੇ ਹੀ ਉਹਨੂੰ ਹਿੰਦੁਸਤਾਨ ਵਾਪਿਸ ਆਉਣਾ ਪਿਆ। ਆਪਣੇ ਪਿਆਰਿਆਂ ਨੂੰ ਨਿੱਤ ਦੇ ਦੁੱਖ ਭੋਗਦੇ, ਵੇਖਣ ਨਾਲੋਂ ਤਾਂ ਇਕਲਿਆਂ ਕੈਦ ਵਿਚ ਸੜਨਾ ਕਿਤੇ ਚੰਗਾ ਸੀ! 1915 ਵਿਚ ਲਿਖੀ ਉਹਦੀ ਡਾਇਰੀ ਦੇ ਕੁਝ ਭਾਗ ਹੀ ਸਾਨੂੰ ਪ੍ਰਾਪਤ ਹੋ ਸਕੇ ਹਨ। ਇਹ ਉਹਦੀ ਗਰੀਬੀ, ਪੱਕੇ ਆਦਰਸ਼ਵਾਦ, ਅਥਾਹ ਮਾਨਸਿਕ ਸ਼ਕਤੀ ਅਤੇ ਅਟੁੱਟ ਵਿਸ਼ਵਾਸ਼ ਦੀ ਮੂੰਹੋਂ ਬੋਲਦੀ ਤਸਵੀਰ ਹਨ। ਉਹਦੀ ਜ਼ਿੰਦਗੀ ਵਿਚ ਅਨੇਕ ਝੱਖੜ ਝੁੱਲੇ ਪਰ ਉਹ ਡੋਲਿਆ ਨਾ। ਡਾਇਰੀ ਤੋਂ ਪਤਾ ਲਗਦਾ ਹੈ ਕਿ ਦੁੱਖਾਂ ਨਾਲ ਗੁਆਚੀ ਸ਼ਕਤੀ ਨੂੰ ਮੁੜ ਨੌ-ਬਰ-ਨੌ ਕਰਨ ਦੀ ਉਸ ਵਿਚ ਕਿੰਨੀ ਲੋਚਾ ਸੀ। ਸਰੀਰਕ ਤੌਰ ਤੇ ਉਹ ਕਦੇ ਵੀ ਰਿਸ਼ਟ ਪੁਸ਼ਟ ਨਹੀਂ ਸੀ ਰਿਹਾ। ਹੁਣ ਤਾ ਬਿਮਾਰੀ ਹਫ਼ਤਿਆਂ ਬੱਧੀ ਉਹਦਾ ਖਹਿੜਾ ਨਹੀਂ ਸੀ ਛੱਡਦੀ। ਇਹ ਲਿਖਤਾਂ ਮਹਾਨ ਮਾਂ ਦੇ ਰੂਬਰੂ ਕੀਤੀ ਗਈ ਯਥਾਰਥਕ ਮਨ-ਬਚਨੀ ਹਨ। ਅਤਿ ਦੀ ਗਰੀਬੀ ਦੇ ਦਿਨਾਂ ਵਿਚ, ਭਾਰਤੀ ਨੇ ਕਦੇ ਵੀ ਅਮੀਰ ਹੋ ਜਾਣ ਦੀ ਪ੍ਰਾਰਥਨਾ ਜਾਂ ਮੰਗ ਨਹੀਂ ਕੀਤੀ। ਇਥੋਂ ਤਕ ਕਿ ਆਪਣੀ ਪਤਨੀ ਲਈ ਉਹਨੇ ਹੋਰ ਸਭ ਕੁਝ ਦੀ ਮੰਗ ਤਾਂ ਕੀਤੀ ਹੈ ਪਰ ਅਮੀਰੀ ਨਹੀਂ ਮੰਗੀ।

ਇਹ ਖ਼ੁਸ਼ਕਿਸਮਤੀ ਦੀ ਗੱਲ ਹੈ ਕਿ ਜਦੋਂ ਯਾਦਾਂ ਅਜੇ ਸੱਜਰੀਆਂ ਸਨ ਤਾਂ ਵੀ. ਰਾਮਾਸੁਆਮੀ ਨੇ ਭਾਰਤੀ ਦੀ ਜੀਵਨੀ ਲਿਖ ਦਿਤੀ ਸੀ। ਭਾਵੇਂ ਤਿਥਾਂ ਦਾ ਉਹਨੂੰ ਕੋਈ ਬਹੁਤਾ ਨਿਸ਼ਚਿਤ ਗਿਆਨ ਨਹੀਂ ਹੈ ਪਰ ਉਸ ਤੋਂ ਸਾਨੂੰ ਭਾਰਤੀ ਦੀ ਸ਼ਖ਼ਸੀਅਤ ਬਾਰੇ ਸਿੱਧੀ ਜਾਣਕਾਰੀ ਅਵੱਸ਼ ਪ੍ਰਾਪਤੀ ਹੋ ਜਾਂਦੀ ਹੈ। ਕਿਉਂਕਿ ਉਹਦੀਆਂ ਪੰਜ ਤਸਵੀਰਾਂ ਹੀ ਸਾਨੂੰ ਮਿਲੀਆਂ ਹਨ, ਸੋ ਉਹਦੇ ਬੌਧਿਕ ਅਤੇ ਆਤਮਕ ਮੁਹਾਂਦਰੇ ਦਾ ਸੋਮਾ ਕੇਵਲ ਉਹਦੀਆਂ ਲਿਖਤਾਂ ਹਨ। ਉਹਨਾਂ ਵਿਚੋਂ ਪਤਾ ਲੱਗਦਾ ਹੈ ਕਿ ਉਹ ਕਿੰਨਾ ਨਿੱਡਰ, ਹੱਸਮੁਖ, ਮੌਜੀ ਅਤੇ ਬਲਵਾਨ ਕਵੀ ਸੀ। ਉਸ ਵਿਚੋਂ ਇੰਗਲੈਂਡ ਦੇ ਰੋਮਾਂਟਿਕ ਕਵੀ—ਮਨਮੋਹਕ ਸ਼ੈਲੇ, ਰਸੀਆ ਕੀਟਸ, ਵੀਰਤ ਪੂਰਣ ਬਾਇਰਨ ਅਤੇ ਕਲਪਨਾਸ਼ੀਲ ਵਰਡਜ਼ਵਰਥ ਦੇ ਝਲਕਾਰੇ ਮਿਲਦੇ ਹਨ। ਲੱਗਦਾ ਹੈ ਕਿ ਸਰੀਰਕ ਪੱਖੋਂ ਵੀ ਉਹਦੀ ਸਖਸ਼ੀਅਤ ਬਹੁ-ਰੰਗੇ ਫੁੱਲਾਂ ਦੇ ਗੁਲਦਸਤੇ ਵਰਗੀ ਸੀ। ਨਿੱਕਾ ਹੁੰਦਾ ਉਹ ਬੜਾ ਪਿਆਰਾ ਬੱਚਾ ਸੀ; ਗੋਭਲਾ ਜਿਹਾ। ਜੁਆਨੀ ਪਹਿਰੇ ਭਾਵੇਂ ਉਹ ਹੱਟਾ-ਕੱਟਾ ਤਾਂ ਨਹੀਂ ਸੀ ਪਰ ਸਿਹਤਮੰਦ ਜ਼ਰੂਰ ਸੀ। ਉਸ ਹੋਣਹਾਰ ਮੁੰਡੇ ਨੂੰ ਇੱਟਾਯਾਪੁਰਮ ਦਾ ਰਾਜਾ ਬੜਾ ਪਿਆਰ ਕਰਦਾ ਸੀ ਅਤੇ ਉਸੇ ਨੇ ਉਹਨੂੰ ਰੰਗ ਰਲੀਆਂ ਮਾਣਨ ਦੀ ਚਾਟ ਲਾਈ। ਉਹ ਲੰਮਾ-ਲੰਝਾ, ਸੁਹਣਾ ਅਤੇ ਉਤਸ਼ਾਹੀ ਗਭਰੂ ਨਿਕਲਿਆ। ਉਹਦੀਆਂ ਜ਼ਿੰਦਗੀ ਨੂੰ ਰੱਜ ਕੇ ਮਾਣਨ ਦੀਆਂ ਬਹੁਤ ਮਿਸਾਲਾਂ ਮਿਲਦੀਆਂ ਹਨ। ਕਹਿੰਦੇ ਨੇ ਕਿ ਉਹ ਸਦਾ ਦੋ ਦੋ ਪੌੜੀਆਂ ਦੀਆਂ ਪਲਾਂਘਾਂ ਭਰ ਕੇ ਚੜ੍ਹਦਾ, ਉੱਤਰਦਾ ਹੁੰਦਾ ਸੀ। ਪੰਜਾਂ ਤਸਵੀਰਾਂ ਵਿਚੋਂ ਚਾਰ ਚੜ੍ਹਦੀ ਜੁਆਨੀ ਵੇਲੇ ਦੇ, ਦਾੜ੍ਹੀ ਵਾਲੇ ਭਾਰਤੀ ਦੀਆਂ ਹਨ। ਪਰ ਆਖਰੀ ਉਮਰ ਵਿਚ ਉਹਨੇ ਦਾੜ੍ਹੀ ਰੱਖਣੀ ਛੱਡ ਦਿਤੀ ਸੀ। ਅਫ਼ੀਮ ਖਾਣ ਦੀ ਭੈੜੀ ਆਦਤ ਅਤੇ ਕਠੋਰ ਜ਼ਿੰਦਗੀ ਦੇ ਥਪੇੜਿਆਂ ਨੇ ਉਹਨੂੰ ਭੰਨ ਕੇ ਰੱਖ ਦਿਤਾ ਸੀ। ਇਸੇ ਕਰਕੇ ਉਹ ਦੁਬਲਾ ਪਤਲਾ ਹੋ ਗਿਆ। ਉਹਦੀਆਂ ਅੱਖਾਂ ਵਿਚ ਅੰਤਾਂ ਦਾ ਤੇਜ਼ ਸੀ। ਸਾਰੀ ਉਮਰ ਉਹ ਸਿਹਤਮੰਦ ਅਤੇ ਸਜੀਲਾ ਬਣਿਆ ਰਹਿਣ ਲਈ ਤਰਲੋਮੱਛੀ ਹੁੰਦਾ ਰਿਹਾ। ਇਸ ਮਾਮਲੇ ਵਿਚ ਉਹ ਪੂਰਾ ਯੂਨਾਨੀ ਸੀ। ਉਹਦੀ ਇਹ ਨਿੱਜੀ ਖਾਹਿਸ਼ ਵਿਆਪਕ ਪ੍ਰਾਰਥਨਾ ਦਾ ਰੂਪ ਧਾਰ ਗਈ। ਉਹਨੇ ਪਰਾ ਸ਼ਕਤੀ ਨੂੰ ਧਿਆਉਂਦਿਆਂ, ਉਸ ਤੋਂ ਇਹ ਵਰਦਾਨ ਮੰਗਿਆ ਕਿ ਸਾਡੀ ਕੌਮ ਦੇ ਲੋਕ ਤਕੜੇ ਅਤੇ ਬਲਵਾਨ ਬਣਨ। ਆਪਣੀ ਕਵਿਤਾ, "ਭਾਰਤ ਦਾ ਪਤਨ ਅਤੇ ਪੁਨਰ-ਉਥਾਨ" ਵਿਚ ਉਹ ਕੁਰਲਾ ਉਠਦਾ ਹੈ :—

ਸਾਹ ਸਤ ਹੀਣ ਤੇ ਬੌਣੇ ਪਿੰਜਰ ! ਪਰੇ ਪਰੇ
ਆਸ਼ਾਹੀਨ ਤੇ ਸੌੜੇ ਹਿਰਦੇ ! ਪਰੇ ਪਰੇ
ਭਾਵ ਹੀਨ ਜਹੇ ਕਾਠ ਦੇ ਚਿਹਰੇ ! ਪਰੇ ਪਰੇ
ਬੁੱਝੀਆਂ ਬੁੱਝੀਆਂ ਅੱਖੀਆਂ ਵਾਲੇ ! ਪਰੇ ਪਰੇ

ਤੀਬਰ ਆਸ਼ਾਵਾਦੀ ਹੋ ਕੇ ਉਹ ਭਵਿੱਖ ਦੇ ਭਾਰਤ ਨੂੰ ਆਪਣੀਆਂ ਇਹਨਾਂ ਸੁੰਦਰ ਤੁਕਾਂ ਨਾਲ ਜੀ ਆਇਆਂ ਕਹਿੰਦਾ ਹੈ :—

ਬਲਦੇ ਨੈਣਾਂ ਵਾਲਿਓ ! ਆਉ, ਜੀ ਆਇਆਂ
ਫੌਲਾਦੀ ਦਿਲ ਵਾਲਿਓ ਸ਼ੇਰੋ ! ਜੀ ਆਇਆਂ
ਮਿੱਠੇ ਬੋਲਾਂ ਵਾਲਿਓ ! ਆਉ, ਜੀ ਆਇਆਂ
ਪਰਬਤ ਵਰਗੇ ਕੰਧਿਆਂ ਵਾਲਿਓ ! ਜੀ ਆਇਆਂ
ਰੌਸ਼ਨ ਸੋਚ ਵਾਲਿਓ ਜ਼ਿਹਨੋ ! ਜੀ ਆਇਆਂ
ਆਓ ਆਓ ਨੀਚਪੁਣੇ ਨੂੰ ਦੰਡ ਦਿਓ,
ਕੁੱਲ ਹਮਦਰਦੀ ਮਜ਼ਲੂਮਾਂ ਵਿਚ ਵੰਡ ਦਿਓ,
ਸ਼ੇਰਾਂ ਵਾਂਗੂ ਟਹਿਲਦੇ ਆਓ ! ਜੀ ਆਇਆਂ
ਬਲਦੇ ਨੈਣਾਂ ਵਾਲਿਓ ਆਓ ! ਜੀ ਆਇਆਂ

1915 ਤੱਕ ਤਾਂ ਉਹ ਆਪ ਵੀ ਇਸ ਨਵੇਂ ਚਿਤਵੇ ਹਿੰਦੁਸਤਾਨੀ ਵਰਗਾ ਹੀ ਸੀ । ਬਹੁਤੇ ਦੱਖਣੀ ਭਾਰਤੀਆਂ ਦੇ ਮੁਕਾਬਲ ਉਹ ਬੜਾ ਸੁਹਣਾ ਸੀ । ਕੱਦ ਉਹਦਾ ਲੱਗਭੱਗ ਪੰਜ ਫੁੱਟ ਨੌਂ ਇੰਚ ਸੀ । ਸਰੀਰਕ ਬਣਤਰ ਉਹਦੀ ਹਰ ਪੱਖੋਂ ਫਬਵੀਂ ਸੀ । ਬੱਸ ਜੇ ਕੋਈ ਨੁਕਸ ਸੀ ਤਾਂ ਖੱਬੇ ਪੈਰ ਵਿਚ ਉਹਦੇ ਅੱਟਣ ਪੈ ਗਿਆ ਸੀ : ਇਹ ਅਕਸਰ ਦੁਖਦਾ ਰਹਿੰਦਾ ਸੀ । ਜੇ ਉਹਦੇ ਪੈਰ ਵਿਚ ਕਿਸੇ ਸਖ਼ਤ ਚੀਜ਼ ਨਾਲ ਠੋਕਰ ਲਗ ਜਾਂਦੀ ਤਾਂ ਭਾਰਤੀ ਦਰਦ ਨਾਲ ਤੜਫ ਉਠਦਾ । ਉਹਨੂੰ ਸਿਪਾਹੀਆਂ ਵਾਂਗ ਤਣ ਕੇ ਤੁਰਨ ਦੀ ਆਦਤ ਸੀ । ਤੁਰਦਾ ਤੁਰਦਾ ਉਹ ਅਕਸਰ ਗਾਉਣ ਲੱਗ ਪੈਂਦਾ ਅਤੇ ਗੀਤ ਦੀ ਬਹਿਰ ਮੁਤਾਬਕ ਅੱਗੇ ਕਦਮ ਧਰਦਾ । ਵੀ. ਰਾਮਾਸੁਆਮੀ ਨੇ ਉਹਦੇ, ਕਤਰੀਆਂ ਸੰਵਾਰੀਆਂ ਮੁੱਛਾਂ, ਮੱਥੇ ਉਤੇ ਟਿੱਕਾ ਲਾਉਣ ਅਤੇ ਖੁਲ੍ਹਾ ਗਲਾਮਾ ਰੱਖਣ, ਦੇ ਸ਼ੌਕ ਦਾ ਜ਼ਿਕਰ ਕੀਤਾ ਹੈ । ਉਹ ਸਿੱਧੇ ਸਾਦੇ ਕਪੜੇ ਪਾਉਂਦਾ ਹੁੰਦਾ ਸੀ ; ਕਦੇ ਕਦੇ ਢਿੱਲੇ ਢਾਲੇ ਜਿਹੇ ਵੀ ਪਾ ਲੈਂਦਾ । ਉਹ ਹਮੇਸ਼ਾ ਆਪਣੇ ਕੋਲ ਕਾਗਜ਼ ਅਤੇ ਪੈਨਸਿਲ ਰੱਖਦਾ ਸੀ । ਉਹਦੇ ਪਹਿਰਾਵੇ ਦਾ ਸਭ ਤੋਂ ਮਹੱਤਵਪੂਰਣ ਅੰਗ ਉਹਦੀ ਪੱਗ ਸੀ । ਪੱਗ ਬੰਨ੍ਹਣ ਦੀ ਆਦਤ ਉਹਨੂੰ ਬਨਾਰਸ ਰਹਿੰਦਿਆਂ ਪੈ ਗਈ ਸੀ ਅਤੇ ਇੱਟਾਯਾਪੁਰਮ ਦੇ ਰਾਜੇ ਦੀ ਨੌਕਰੀ ਕਰਦਿਆਂ ਉਹਦੀ ਇਹ ਆਦਤ ਪੱਕ ਗਈ ਸੀ । ਸ਼ਾਇਦ ਉਹਦੇ ਦਿਲ ਵਿਚ ਪੱਗ ਦੀ ਕਦਰ ਵੀ ਬਹੁਤ ਸੀ । ਭਾਰਤੀ ਚਾਹੁੰਦਾ ਸੀ ਕਿ ਸਾਰੇ ਹਿੰਦੁਸਤਾਨੀ ਨਿੱਡਰ, ਬਹਾਦਰ ਅਤੇ ਮੰਨੇ ਪ੍ਰਮੰਨੇ ਜੋਧੇ ਬਣ ਜਾਣ । ਉਹਦੇ ਇਸ ਆਦਰਸ਼ ਦੀ ਕਸਵੱਟੀ ਉਤੇ ਪੰਜਾਬ ਦੇ ਸਿੱਖ ਪੂਰੇ ਉਤਰਦੇ ਸਨ । ਸਿੱਖਾਂ ਲਈ ਉਹਦੇ ਦਿਲ ਵਿਚ ਕਿੰਨਾ ਆਦਰ ਸੀ, ਇਸ ਗੱਲ ਦਾ ਪਤਾ ਉਹਦੀ ਗੁਰੂ ਗੋਬਿੰਦ ਸਿੰਘ ਉਤੇ ਲਿਖੀ ਲੰਮੀ ਕਵਿਤਾ ਤੋਂ ਭਲੀ ਭਾਂਤ ਲੱਗ ਜਾਂਦਾ ਹੈ । ਇਸ ਕਵਿਤਾ ਵਿਚ ਉਹ ਖਾਲਸਾ ਜਾਂ ਸ਼ੁੱਧ ਕੌਮ ਦੇ ਜਨਮ ਦਾ ਵਰਣਨ

ਕਰਦਾ ਹੈ। ਇਹੋ ਜਿਹਾ ਸੀ ਭਾਰਤੀ ਜਦੋਂ ਉਹ ਪਾਂਡੀਚਰੀ ਰਹਿੰਦਾ ਹੁੰਦਾ ਸੀ। 1917 ਵਿਚ ਪਾਂਡੀਚਰੀ ਵਿਖੇ ਖਿੱਚੀ ਹੋਈ ਉਹਦੀ ਤਸਵੀਰ ਵਿਚ ਉਹਦੇ ਚਿਹਰੇ ਉਤੇ ਕਮਾਲ ਦਾ ਅਲੌਕਿਕ ਜਲੌ ਹੈ। ਜਿਵੇਂ ਉਹ ਕਿਸੇ ਦੂਜੀ ਦੁਨੀਆਂ ਦਾ ਵਾਸੀ ਹੋਵੇ। ਜਦੋਂ ਕਿ ਉਹ ਆਪਣੇ ਟੱਬਰ ਵਿਚ ਬਿਰਾਜਮਾਨ ਹੈ, ਕੁਝ ਤਾਂ ਇਉਂ ਉਹਦੀ ਦਾੜ੍ਹੀ ਕਰਕੇ ਲੱਗਦਾ ਹੈ ਅਤੇ ਕੁਝ ਅਫੀਮ ਖਾਣ ਦੀ ਆਦਤ ਕਰਕੇ ਵੀ। 1915 ਤੋਂ ਉਹ ਫੇਰ ਅਫੀਮ ਖਾਣ ਲੱਗ ਪਿਆ ਸੀ। 1920 ਵਿਚ ਕਰੀਕੁੜੀ ਵਿਖੇ ਲਈ ਗਈ ਤਸਵੀਰ ਵਿਚ ਭਾਰਤੀ ਦੁਬਲਾ ਪਤਲਾ ਅਤੇ ਪ੍ਰੇਸ਼ਾਨ ਦਿਖਾਈ ਦਿੰਦਾ ਹੈ। ਪਾਡੀਚਰੀ ਛਡਣ ਕਰਕੇ ਅਜੇ ਉਹਦੇ ਪੈਰ ਨਹੀਂ ਸਨ ਜੰਮੇ। ਉਹਦੀ ਸਭ ਤੋਂ ਪ੍ਰਸਿੱਧ ਅਤੇ ਜਾਣੀ ਪਛਾਣੀ ਤਸਵੀਰ ਮਦਰਾਸ ਵਿਖੇ ਉਹਦੀ ਮੌਤ ਤੋਂ ਕੁਝ ਹੀ ਚਿਰ ਪਹਿਲਾਂ ਖਿੱਚੀ ਗਈ ਸੀ। ਉਹਦੀਆਂ ਅੱਖਾਂ ਵਿਚ ਪਹਿਲਾਂ ਵਰਗੀ ਚਮਕ ਫੇਰ ਆ ਗਈ ਅਤੇ ਦੁਨੀਆਂ ਦੀ ਵੰਗਾਰ ਦਾ ਮੁਕਾਬਲਾ ਕਰਨ ਲਈ ਉਹ ਤਿਆਰ ਬਰ ਤਿਆਰ ਜਾਪਦਾ ਹੈ। ਇਹ ਤਸਵੀਰ ਦਾੜ੍ਹੀ ਤੋਂ ਬਿਨਾਂ ਹੈ। ਪਰ ਮੁੱਛਾਂ ਹਨ। ਚੰਗੀ ਤਰ੍ਹਾਂ ਕਤਰੀਆਂ ਸੰਵਾਰੀਆਂ ਹੋਈਆਂ। ਅੱਖਾਂ ਦੀ ਤਾਬ ਝੱਲੀ ਨਹੀਂ ਜਾਂਦੀ। ਲੱਗਦਾ ਹੈ ਕਿ ਉਹ ਹੁਣੇ ਕੁਰਸੀ ਉਤੋਂ ਉਠ ਖੜ੍ਹੇਗਾ; ਜਿਵੇਂ ਕਿ ਉਸ ਦਾ ਸੁਭਾਅ ਸੀ। ਉਹੀ ਚੰਚਲ, ਅਣਥੱਕ ਕਾਮਾ ਅਤੇ ਜਗਿਆਸੂ ਭਾਰਤੀ। ਜਿਸ ਦਾ ਮਨ ਅਤੇ ਰੂਹ ਨਿੱਤ ਨਵੀਂ ਮੁਹਿੰਮ ਲਈ ਤਤਪਰ ਰਹਿੰਦੇ ਸਨ। ਉਹਦੇ ਸਮਕਾਲੀਆਂ ਨੇ ਪਾਡੀਚਰੀ ਵਿਚ ਜਲਾਵਤਨ ਹੋਣ ਤੋਂ ਪਹਿਲਾਂ ਅਤੇ ਬਾਅਦ ਦੇ ਭਾਰਤੀ ਦੀ ਸਖਸ਼ੀਅਤ ਦੇ ਫ਼ਰਕ ਦਾ ਜ਼ਿਕਰ ਬੜੇ ਵਿਸਥਾਰ ਨਾਲ ਕੀਤਾ ਹੈ। ਰਾਜਾ ਜੀ ਜਿਸ ਨੇ ਉਸ ਦੇ ਮੁੜ ਮਦਰਾਸ ਆਉਣ ਦਾ ਸੁਆਗਤ ਕੀਤਾ ਸੀ, ਲਿਖਦਾ ਹੈ :—

"ਭਾਰਤੀ ਗੱਡੀ 'ਚੋਂ ਉਤਰਿਆ। ਉਹਨੂੰ ਵੇਖ ਕੇ ਮੈਂ ਉਦਾਸ ਹੋ ਗਿਆ। ਜਦੋਂ ਮੈਂ ਉਹਨੂੰ ਪਹਿਲਾਂ ਮਿਲਿਆ ਸੀ ਤਾਂ ਉਹਦਾ ਚਿਹਰਾ ਚੰਦ ਵਰਗਾ ਸੀ। ਗੋਲ ਮਟੋਲ ਤੇ ਲਿਸ਼-ਲਿਸ਼ ਕਰਦਾ। ਹੁਣ ਤਾਂ ਉਹ ਬਿਲਕੁਲ ਸੁੜ੍ਹਿਆ ਪਿਆ ਸੀ। ਮੁਰਝਾਇਆ ਹੋਇਆ। ਲਿੱਸਾ-ਲਿੱਸਾ। ਇਹ ਤਬਦੀਲੀ ਵੇਖ ਕੇ ਮੈਂ ਮਨ ਹੀ ਮਨ ਵਿਚ ਬੜਾ ਦੁਖੀ ਹੋਇਆ।"

ਭਾਵੇਂ ਭਾਰਤੀ ਸਰੀਰਕ ਤੌਰ 'ਤੇ ਬਹੁਤ ਕਮਜ਼ੋਰ ਹੋ ਗਿਆ ਸੀ ਪਰ ਇਕ ਚੀਜ਼ ਉਹਦੀ ਉਵੇਂ ਦੀ ਉਵੇਂ ਰਹੀ। ਸਦਾ ਵਾਂਗ ਤੇਜ ਭਰਪੂਰ। ਉਹ ਸਨ ਉਹਦੀਆਂ ਅੱਖਾਂ। ਉਹਨਾਂ ਬਾਰੇ ਸੀ. ਆਰ. ਸ੍ਰੀਨਿਵਾਸਨ ਲਿਖਦਾ ਹੈ; "ਰੋਹਦਾਰ ਅੱਖਾਂ; ਦਰਦ ਵਿੰਨ੍ਹੀਆਂ ਅੱਖਾਂ; ਸ਼ਾਂਤ ਅੱਖਾਂ; ਅੱਖਾਂ ਜੋ ਤੁਹਾਡੇ ਉਤੇ ਜਾਦੂ ਕਰ ਦੇਣ। ਹਾਇ ਉਏ! ਉਹਨਾਂ ਅੱਖਾਂ ਨੇ ਤਾਂ ਮੇਰਾ ਕਲੇਜਾ ਕੱਢ ਲਿਆ!"

ਭਾਵੇਂ ਉਹ ਅਕਸਰ ਮੁਸੀਬਤਾਂ ਵਿਚ ਘਿਰਿਆ ਰਿਹਾ। ਪਰ ਭਾਰਤੀ ਦੇ ਸੁਭਾਅ ਵਿਚ ਹਮੇਸ਼ਾ ਹਾਸੇ, ਠੱਠੇ ਦਾ ਗੁਣ ਕਾਇਮ ਰਿਹਾ ਅਤੇ ਉਹਦਾ ਹਾਸਾ ਕਦੇ ਵੀ

ਕਿਸੇ ਦੇ ਕੰਨ ਨਹੀਂ ਸੀ ਖਾਂਦਾ। ਉਹਦੇ ਨਿੱਕੇ ਗੀਤਾਂ ਵਿਚ ਹਲਕੇ ਫੁਲਕੇ ਹਾਸਰਸ ਦਾ ਜੋ ਝਲਕਾਰਾ ਮਿਲਦਾ ਹੈ ਉਹਦਾ ਜਾਦੂ 'ਕੋਇਲ ਕੱਟੂ' ਵਿਚ ਸਿਰ ਚੜ੍ਹ ਕੇ ਬੋਲਦਾ ਹੈ। ਜ਼ਿੰਦਗੀ ਦੇ ਉਜਲੇ ਪੱਖ ਨੂੰ ਵੇਖਣ ਦੀ ਆਪਣੀ ਰੁਚੀ ਕਾਰਨ ਉਹ ਮਾਨਵ ਦੋਖੀ ਹੋਣ ਤੋਂ ਬਚਿਆ ਰਿਹਾ। ਉਹਦੇ ਹਾਸੇ ਠੱਠੇ ਸਾਹਮਣੇ ਤਾਂ ਉਹਦੇ 'ਸ਼ਿਕਾਰ' ਵੀ ਨਿਹੱਥੇ ਹੋ ਜਾਂਦੇ ਸਨ, ਕਿਉਂਕਿ ਭਾਰਤੀ ਆਪਣੀ ਘੋਰ ਗਰੀਬੀ ਉਤੇ ਖਿੜ ਖਿੜਾ ਕੇ ਹੱਸ ਪੈਂਦਾ ਸੀ। ਉਹਦੀ ਹਾਸੀ ਸਦਾ ਸੁੱਚੀ, ਸੁਹਿਰਦ ਅਤੇ ਟੁਣਕਵੀਂ ਹੁੰਦੀ। ਇਸ ਤੋਂ ਸਾਫ਼ ਪਤਾ ਲੱਗਦਾ ਹੈ ਕਿ ਉਹ ਕਿੰਨਾ ਬੇਗ਼ਰਜ਼ ਆਦਮੀ ਸੀ। ਉਹ ਸੱਚਮੁਚ ਗੀਤਾ ਵਿਚ ਬਿਆਨ ਕੀਤੇ ਗਿਆਨੀ ਵਰਗਾ ਸੀ। ਮੈਂ-ਤੂੰ ਦੇ ਭੇਦ ਭਾਵ ਤੋਂ ਉੱਪਰ ਉਠਿਆ ਹੋਇਆ ਇਨਸਾਨ। ਖੁਲ੍ਹ ਦਿਲਾ ਏਨਾ ਕਿ ਸਦਾ ਮੰਦੜੇ ਹਾਲੀ ਰਿਹਾ। ਉਹਨੇ ਦੀਨ ਦੁਖੀਆਂ ਦੀ ਸਦਾ ਮਦਦ ਕੀਤੀ ਅਤੇ ਉਹ ਪਹਿਲਾ ਹਿੰਦੁਸਤਾਨੀ ਸੀ ਜਿਸ ਨੇ ਗਾਂਧੀ ਜੀ ਦੇ ਦੱਖਣੀ ਅਫ਼ਰੀਕਾ ਦੇ ਅੰਦੋਲਨ ਲਈ ਧਨ ਇਕੱਠਾ ਕੀਤਾ। ਇਉਂ ਲੱਗਦਾ ਹੈ ਕਿ ਭਾਰਤੀ ਨੇ ਗਾਂਧੀ ਨੂੰ ਹਿੰਦੁਸਤਾਨ ਦੇ ਭਵਿਖ ਦਾ ਮਸੀਹਾ ਸਵੀਕਾਰ ਕਰ ਲਿਆ ਸੀ ਅਤੇ ਕੁਝ ਸਮੇਂ ਬਾਅਦ ਉਹਦੇ ਸਮਕਾਲੀ ਵੀ ਇਸ ਗੱਲ ਨੂੰ ਮੰਨਣ ਲੱਗ ਪਏ। 1908 ਵਿਚ ਉਹਦੇ ਅਖ਼ਬਾਰ ਨੇ ਇਕ ਕਾਰਟੂਨ ਛਾਪਿਆ ਜਿਸ ਵਿਚ ਗਾਂਧੀ ਨੂੰ ਗਊ ਦੇ ਰੂਪ ਵਿਚ ਇਕ ਜੰਗਲੀ ਸ਼ੇਰ ਵਲੋਂ ਘੇਰਿਆ ਹੋਇਆ ਵਿਖਾਇਆ ਗਿਆ ਸੀ। ਭਾਰਤੀ ਨੇ ਸਹਿਜੇ ਹੀ ਜਾਣ ਲਿਆ ਸੀ ਕਿ ਸਤਿਆਗ੍ਰਹਿ ਬਹੁਤ ਸਾਰਥਕ ਸਿੱਧ ਹੋਵੇਗਾ। ਦੱਖਣੀ ਅਫ਼ਰੀਕਾ ਵਿਚ ਗਾਂਧੀ ਜੀ ਦੇ ਕੰਮ ਨਾਲ ਡੂੰਘੀ ਹਮਦਰਦੀ ਪ੍ਰਗਟ ਕਰਦਿਆਂ ਉਹਨੇ ਇਕ ਲੇਖ ਲਿਖਿਆ। ਇਹ ਗੱਲ ਸਾਰੇ ਜਾਣਦੇ ਨੇ ਕਿ ਭਾਰਤੀ ਬੱਚਿਆਂ ਨਾਲ ਬੜਾ ਮੋਹ ਕਰਦਾ ਸੀ। ਉਹਦੇ ਪੱਕੇ ਅਕੀਦਿਆਂ ਵਿਚੋਂ ਇਕ ਇਹ ਵੀ ਸੀ ਕਿ 'ਆਉਣ ਵਾਲੀ ਨਸਲ' ਦੀ ਈਮਾਨਦਾਰੀ ਨਾਲ ਦੇਖ-ਭਾਲ ਕੀਤੀ ਜਾਵੇ। ਉਹਨੇ ਆਪਣੀਆਂ ਕਈ ਕਵਿਤਾਵਾਂ ਬੱਚਿਆਂ ਲਈ ਲਿਖੀਆਂ ਹਨ। ਉਹਨਾਂ ਵਿਚ ਉਹਨੇ ਪਿਆਰ ਅਤੇ ਨਿੱਡਰਤਾ ਦਾ ਸੰਦੇਸ਼ ਦਿਤਾ ਹੈ। ਇਕ ਪੁਰਾਤਨ ਤਮਿਲ ਸ਼ਾਸਤਰ ਦੇ ਆਧਾਰ 'ਤੇ ਉਹਨੇ ਛੋਟੇ ਬੱਚਿਆਂ ਵਾਸਤੇ ਇਕ 'ਆਚਾਰ ਨਿਯਮਾਂਵਲੀ' ਤਿਆਰ ਕੀਤੀ। 'ਪਾਪਾ ਪੱਟੂ' (ਬਾਲ ਗੀਤ) ਵਿਚ ਉਹਦੇ ਕਈ ਉਤਮ ਵਿਚਾਰ ਦਰਜ ਹਨ :—

ਸੱਜਣ ਜੀ ! ਇਥੇ ਜਾਤ-ਪਾਤ ਨਾ ਕੋਈ,
ਉਚ ਨੀਚ ਦੀ ਬਾਤ ਜੁ ਪਾਵੇ,
ਮੰਦਾ ਜਾਣੋ ਸੋਈ।
ਨਿਆਂ, ਵਿਦਵਤਾ, ਸੂਝ, ਮੁਹੱਬਤ,
ਜੀਹਨਾ ਸੰਗ ਖੜੋਏ,
ਉਹੀਓ ਬੰਦੇ ਇਸ ਜੱਗ ਅੰਦਰ,
ਉੱਤਮ ਕੁਲ ਦੇ ਹੋਏ।

ਵਧੀਆ ਗਾਉਣ ਅਤੇ ਮਨਮੋਹਕ ਕਹਾਣੀਆਂ ਸੁਣਾਉਣ ਕਰਕੇ ਉਹ ਬੱਚਿਆਂ ਵਿਚ ਬੜਾ ਹਰਮਨ ਪਿਆਰਾ ਸੀ। ਜਦੋਂ ਉਹ ਪਾਂਡੀਚਰੀ ਰਹਿੰਦਾ ਸੀ ਤਾਂ ਮੰਡਾਯਾਮ ਸ੍ਰੀਨਿਵਾਸ ਆਚਾਰੀਆ ਦੀ ਧੀ ਯਾਦੂਗੀਰੀ ਅੱਮਾਲ ਨਿੱਕੀ ਜਿਹੀ ਬੱਚੀ ਹੁੰਦੀ ਸੀ। ਉਹਦੀਆਂ ਯਾਦਾਂ ਦਸਾਂ ਸਾਲਾਂ ਦੀ ਬੱਚੀ ਦੁਆਰਾ ਦੇਖੇ ਭਾਰਤੀ ਨੂੰ ਚਿਤ੍ਰਦੀਆਂ ਹਨ। ਆਪ ਮਾਂ ਵਿਹੂਣਾ ਹੋਣ ਕਰਕੇ, ਉਹ ਕਿਸੇ ਯਤੀਮ ਬੱਚੇ ਨੂੰ ਵੇਖ ਕੇ ਬਹੁਤ ਦੁਖੀ ਅਤੇ ਉਦਾਸ ਹੋ ਜਾਂਦਾ ਸੀ। ਭਾਰਤੀ ਦੇ ਟੱਬਰ ਵਿਚ ਕਈ ਚੀਜ਼ਾਂ ਦੀ ਘਾਟ ਰਹਿੰਦੀ ਸੀ, ਪਰ ਇਕ ਗੱਲੋਂ ਉਹ ਰੱਜੇ ਪੁੱਜੇ ਸਨ: ਉਹ ਉਹਨਾਂ ਨੂੰ ਅੰਤਾਂ ਦਾ ਮੋਹ ਕਰਦਾ ਸੀ। ਕਿਉਂਕਿ ਉਹਦੀ ਵੱਡੀ ਧੀ ਆਮ ਤੌਰ ਤੇ ਆਪਣੀ ਮਾਮੀ ਕੋਲ ਬਨਾਰਸ ਰਹਿੰਦੀ ਸੀ, ਇਸ ਲਈ ਛੋਟੀ ਧੀ ਸ਼ਕੁੰਤਲਾ ਦਾ ਪਾਲਣ ਪੋਸਣ ਉਹਨੇ ਆਪ ਕੀਤਾ:

"ਉਹਨਾਂ ਨੇ ਮੈਨੂੰ ਰੱਜਵਾਂ ਮੋਹ ਦਿਤਾ ਅਤੇ ਬੜੇ ਲਾਡ ਮਲ੍ਹਾਰ ਨਾਲ ਪਾਲਿਆ ਪੋਸਿਆ। ਦੇਸ਼ ਨਿਕਾਲੇ ਦੇ ਨਿਰਾਸ, ਬੇਕਾਰ ਅਤੇ ਪਾਬੰਦੀਆਂ ਭਰੇ ਜੀਵਨ ਵਿਚ ਸ਼ਾਇਦ ਮੈਂ ਹੀ ਉਹਨਾਂ ਦੇ ਹੌਸਲੇ ਅਤੇ ਖੁਸ਼ੀ ਦਾ ਸਾਧਨ ਸਾਂ।"

ਉਹ ਉਹਨੂੰ ਅਕਸਰ ਸਮੁੰਦਰ ਕੰਢੇ ਚੜ੍ਹਦਾ ਸੂਰਜ ਦਿਖਾਉਣ ਲੈ ਜਾਂਦਾ ਅਤੇ ਇਉਂ ਉਸ ਅੰਦਰ ਕੁਦਰਤ ਲਈ ਪਿਆਰ ਦਾ ਜਜ਼ਬਾ ਭਰ ਦਿਤਾ। ਉਹ ਉਸ ਨੂੰ ਆਪਣੀਆਂ ਨਵੀਆਂ ਲਿਖੀਆਂ ਕਵਿਤਾਵਾਂ ਸੁਣਾਉਂਦਾ ਅਤੇ ਵਿਸਥਾਰ ਨਾਲ ਉਹਨਾਂ ਦੇ ਅਰਥ ਸਮਝਾਉਂਦਾ। ਉਹਨੇ ਉਸ ਨੂੰ ਮਹਾਨ ਇਤਿਹਾਸਕ ਅਤੇ ਧਾਰਮਿਕ ਹਸਤੀਆਂ ਬਾਰੇ ਜਾਣਕਾਰੀ ਦਿਤੀ। ਉਹਨੇ ਕੇਵਲ ਆਪਣੀ ਧੀ ਦੇ ਸਿਹਤਮੰਦ ਮਾਨਸਿਕ ਵਿਕਾਸ ਦਾ ਧਿਆਨ ਹੀ ਨਹੀਂ ਰਖਿਆ ਸਗੋਂ ਉਹਦੇ ਸੰਪਰਕ ਵਿਚ ਆਉਣ ਵਾਲੇ ਸਾਰੇ ਬੱਚੇ ਇਹ ਲਾਭ ਪ੍ਰਾਪਤ ਕਰਦੇ ਰਹੇ। ਪਾਂਡੀਚਰੀ ਰਹਿੰਦਿਆਂ ਇਕ ਸਿੱਧਰਾ ਮੁੰਡਾ ਲਗਾਤਾਰ ਕਈ ਵਰ੍ਹੇ ਉਹਦੀ ਨਿਗਰਾਨੀ ਵਿਚ ਰਿਹਾ। ਉਹ ਉਸ ਮੁੰਡੇ ਨੂੰ ਸਦਾ ਆਪਣੇ ਕੋਲ ਰਖਦਾ, ਉਹਦੀ ਖਾਧ-ਖੁਰਾਕ ਵੱਲ ਨਿੱਜੀ ਧਿਆਨ ਦਿੰਦਾ। ਆਪਣੇ ਕੋਲ ਸੁਆਉਂਦਾ। ਭਾਰਤੀ ਦੇ ਮਿੱਤਰ ਉਹਦੀ ਇਸ ਹਰਕਤ ਉਤੇ ਬਹੁਤ ਹੈਰਾਨ ਸਨ। ਉਹ ਸੋਚਦੇ ਸਨ ਕਿ ਕਦੇ ਕੋਈ ਇਉਂ ਵੀ ਰਾਜ਼ੀ ਬਾਜ਼ੀ ਹੋ ਸਕਦਾ ਹੈ! ਪਰ ਉਹਨਾਂ ਦੀ ਹੈਰਾਨੀ ਦੀ ਹੱਦ ਨਾ ਰਹੀ, ਜਦੋਂ ਮੁੰਡਾ ਨੌ ਬਰ ਨੌ ਹੋ ਗਿਆ ਤੇ ਮਾਪੇ ਉਹਦੇ ਖੁਸ਼ੀ ਵਿਚ ਨਹੀਂ ਸਨ ਸਮਾ ਰਹੇ। ਹੁਣ ਉਹ ਮੁੰਡਾ ਚੰਗਾ ਭਲਾ ਜੀਵਨ ਬਤੀਤ ਕਰਨ ਲਗ ਪਿਆ ਸੀ। ਭਾਰਤੀ ਨੂੰ ਆਪਣੀ ਇਸ ਸਫ਼ਲਤਾ ਉਤੇ ਕੋਈ ਗੁਮਾਨ ਨਹੀਂ ਸੀ, ਪਰ ਅੰਦਰੇ ਅੰਦਰ ਉਹ ਕਈ ਦਿਨ ਆਪਣੀ ਦੇਵੀ-ਪਰਾ ਸ਼ਕਤੀ ਦੀ ਆਰਾਧਨਾ ਕਰਦਾ ਰਿਹਾ।

ਉਹਦੀ ਸ਼ਖ਼ਸੀਅਤ ਦਾ ਦੂਜਾ ਦਿਲਚਸਪ ਪੱਖ ਇਹ ਸੀ ਕਿ ਉਹ ਸਾਡੇ ਕੌਮੀ ਵਿਰਸੇ ਦਾ ਬਹੁਤ ਸ਼ਰਧਾਲੂ ਸੀ। ਭਾਵੇਂ ਉਹ ਕ੍ਰਾਂਤੀਕਾਰੀ ਸੀ ਅਤੇ ਉਹਨਾਂ ਰਹੁ-

ਰੀਤਾਂ ਵਿਰੁਧ ਜੂਝ ਰਿਹਾ ਸੀ, ਜਿਹਨਾ ਸਦਕਾ ਸਾਡੀ ਔਰਤ ਜ਼ਾਤ ਪਿਛੜੀ ਹੋਈ ਅਤੇ ਅਗਿਆਨਤਾ ਵਿਚ ਭਟਕਦੀ ਹੈ ਅਤੇ ਕਠੋਰ ਸਮਾਜਿਕ ਪਾੜੇ ਪਾ ਕੇ ਇਨਸਾਨ ਤੋਂ ਇਨਸਾਨ ਨੂੰ ਵੱਖ ਕੀਤਾ ਜਾਂਦਾ ਹੈ, ਫੇਰ ਵੀ ਉਹਨੇ ਮਾੜੇ ਵਿਚੋਂ ਚੰਗਾ ਛਾਂਟਿਆ, ਅਤੇ ਉਸ ਦੀ ਭਰਪੂਰ ਵਰਤੋਂ ਕੀਤੀ। ਉਹਨੂੰ ਇਸ ਗੱਲ 'ਤੇ ਬੜਾ ਮਾਣ ਸੀ ਕਿ ਉਹ ਇਕ ਹਿੰਦੁਸਤਾਨੀ ਅਤੇ ਹਿੰਦੂ ਸੀ, ਪਰ ਇਸ ਕਾਰਨ ਉਹ ਤੰਗਦਿਲ ਕਦੇ ਨਾ ਬਣਿਆਂ। ਉਹ ਆਪਣੇ ਪਿਆਰੇ ਮਿੱਤਰ ਸੁਰੇਂਦਰਨਾਥ ਆਰੀਆ ਦੇ ਈਸਾਈ ਬਣ ਜਾਣ ਉਤੇ ਉਦਾਸ ਹੋ ਗਿਆ ਸੀ। ਭਾਵੇਂ ਉਹਨੇ ਆਪ ਈਸਾ ਮਸੀਹ ਉਤੇ ਕਈ ਪਿਆਰੀਆਂ ਕਵਿਤਾਵਾਂ ਲਿਖੀਆਂ ਪਰ ਫੇਰ ਵੀ ਭਾਰਤੀ ਇਹ ਮਹਿਸੂਸ ਕਰਨੋਂ ਨਾ ਰਹਿ ਸਕਿਆ ਕਿ ਆਰੀਆ ਭਟਕ ਗਿਆ ਹੈ, ਕਿਉਂਕਿ ਵਧੇਰਾ ਚੰਗਾ ਧਰਮ ਵਰਗੀ ਕੋਈ ਚੀਜ਼ ਨਹੀਂ ਹੁੰਦੀ। ਉਸ ਨੇ ਬਹੁਤ ਦੁਖੀ ਹੋ ਕੇ ਆਰੀਆ ਨੂੰ ਕਿਹਾ :

'ਬੇਸ਼ਕ ਹਿੰਦੂ ਰਵਾਇਤਾਂ ਅਤੇ ਰਸਮਾਂ ਵਿਚ ਅਣਗਿਣਤ ਕੁਰੀਤੀਆਂ ਅਤੇ ਮੂਰਖਤਾਈਆਂ ਹਨ। ਸਾਨੂੰ ਇਹਨਾਂ ਤੋਂ ਮੁਕਤ ਹੋਣ ਲਈ ਸੰਘਰਸ਼ ਕਰਨਾ ਚਾਹੀਦਾ ਹੈ। ਇਉਂ ਭੱਜ ਜਾਣ ਦੀ ਗੱਲ ਮੇਰੀ ਸਮਝ ਵਿਚ ਨਹੀਂ ਆਉਂਦੀ। ਸਾਰੇ ਧਰਮਾਂ ਵਿਚ ਸਚਾਈ ਹੈ।"

ਭਾਰਤੀ ਕਦੇ ਕਿਸੇ ਨਾਲ ਗੁਸੈਲਾ ਨਹੀਂ ਸੀ ਹੁੰਦਾ, ਭਾਵੇਂ ਉਹਦੇ ਨਾਲ ਕੋਈ ਸਹਿਮਤ ਨਾ ਵੀ ਹੋਵੇ। ਨਾ ਹੀ ਪੱਕੇ ਸਬੂਤ ਬਿਨਾ ਉਹ ਕਿਸੇ ਉਤੇ ਦੁਰਾਚਾਰੀ ਹੋਣ ਦਾ ਦੂਸ਼ਣ ਲਾਉਂਦਾ ਸੀ। ਜਦੋਂ ਉਹਦਾ ਨੌਕਰ ਮੁਰੂਗੇਸਨ ਇਕ ਮਹੀਨੇ ਲਈ ਭਗੌੜਾ ਹੋ ਗਿਆ, ਤਾਂ ਉਹਦੇ ਆਤਮ ਕਥਾਤਮਕ ਨਾਵਲ ਦਾ ਖਰੜਾ ਵੀ ਨਾਲ ਹੀ ਗੁਆਚ ਗਿਆ। ਆਪਣੇ ਸ਼ੱਕ ਕਰਨ ਵਾਲੇ ਮਿੱਤਰਾਂ ਨੂੰ ਉਹਨੇ ਕੇਵਲ ਏਨਾ ਕਿਹਾ : "ਕੋਈ ਘਰ ਜਾਂ ਦਫ਼ਤਰ ਨਹੀਂ ਚੱਲ ਸਕਦਾ ਜੇਕਰ ਕਰਮਚਾਰੀ ਇਕ ਦੂਜੇ ਨੂੰ ਸ਼ੱਕ ਦੀਆਂ ਨਜ਼ਰਾਂ ਨਾਲ ਵੇਖਣ ਲਗ ਜਾਣ।" ਮੁਰੂਗੇਸਨ ਆਖ਼ਰ ਘਰ ਮੁੜ ਆਇਆ। ਉਹਨੇ ਪੁਲਿਸ ਹੱਥੋਂ ਚੁੱਕੇ ਜਾਣ ਅਤੇ ਤਸੀਹੇ ਝੱਲਣ ਦੀ ਰਾਮ-ਕਹਾਣੀ ਸੁਣਾ ਦਿੱਤੀ। ਉਹਦੇ ਖਫ਼ਾ ਹੋਏ ਦੋਸਤ ਹੱਕੇ ਬੱਕੇ ਰਹਿ ਗਏ ਜਦੋਂ ਭਾਰਤੀ ਨੇ ਉਸ ਮੁੰਡੇ ਨੂੰ ਸੱਚਮੁਚ ਦਿਲਾਸਾ ਦਿਤਾ ਅਤੇ ਮੁੜ ਆਪਣੇ ਕੋਲ ਨੌਕਰ ਰਖ ਲਿਆ ਜਿਵੇਂ ਕੁਝ ਹੋਇਆ ਹੀ ਨਾ ਹੋਵੇ।

ਭਾਰਤੀ ਨੇ ਖੋਏ ਹੋਏ ਨਾਵਲ ਨੂੰ ਮੁੜ ਕੇ ਲਿਖਣ ਦੀ ਕੋਸ਼ਿਸ਼ ਕੀਤੀ ਪਰ ਉਹਨੂੰ ਸਫ਼ਲਤਾ ਨਾ ਮਿਲੀ। ਰਚਨਾਤਮਕ ਕਲਾਕਾਰਾਂ ਲਈ ਕਿਸੇ ਰਚਨਾ ਨੂੰ ਦੁਬਾਰਾ ਸਿਰਜਣਾ ਬੜਾ ਔਖਾ ਕੰਮ ਹੁੰਦਾ ਹੈ। ਖ਼ਾਸ ਤੌਰ ਤੇ ਉਸ ਕਵੀ ਲਈ ਤਾਂ ਇਹ ਕੰਮ ਹੋਰ ਵੀ ਮੁਸ਼ਕਿਲ ਹੋ ਜਾਂਦਾ ਹੈ ਜੋ ਆਪਣੀ ਮਹੱਤਵਪੂਰਣ ਰਚਨਾ ਦੀਨ ਦੁਨੀਆਂ ਨੂੰ ਭੁੱਲ ਕੇ ਕਿਸੇ ਜਨੂਨ ਅਧੀਨ ਲਿਖੇ। ਉਹ ਦੋਸਤਾਂ ਵਿਚ ਰਹਿਣਾ ਪਸੰਦ ਕਰਦਾ ਸੀ, ਪਰ ਜਦੋਂ ਉਸ ਉਤੇ ਦੀਵਾਨਗੀ ਭਾਰੀ ਹੋ ਜਾਂਦੀ ਤਾਂ ਉਹ ਰੁੱਖਾਂ ਦੇ ਕਿਸੇ

ਝੁਡ ਵਿਚ ਜਾਂ ਕਿਤੇ ਦੂਰ ਇਕਾਂਤ ਥਾਂ 'ਤੇ ਜਾਣਾ ਲੋਚਦਾ। ਵੀ. ਰਾਮਾਸੁਆਮੀ ਨੇ, ਰਚਨਾਤਮਕ ਮੂਡ ਵਿਚ ਕਵੀ ਨੂੰ ਉਸ ਮਾਂ ਵਰਗਾ ਕਿਹਾ ਹੈ ਜੋ ਜਨਮ-ਪੀੜਾ ਵਿਚ ਹੋਵੇ।

"ਉਹ ਟਿਕਟਿਕੀ ਬੰਨ੍ਹ ਕੇ ਰੁੱਖਾਂ ਵੱਲ ਵੇਖੀ ਜਾਵੇਗਾ; ਝੀਲ ਵਿਚ ਝਾਕੀ ਜਾਵੇਗਾ; ਪਿਛੇ ਨੂੰ ਉੱਲਰਿਆ ਸਿਰ ਫੜ ਕੇ ਅਸਮਾਨ ਉਤੇ ਨਿਗਾਹ ਗੱਡੀ ਰਖੇਗਾ। ਉੱਚੀ ਉੱਚੀ ਚੀਕੇਗਾ—ਸਾ, ਸਾ, ਸਾ। ਆਪਣਾ ਸੱਜਾ ਪੈਰ ਤਾਲ ਵਿਚ ਧਰਤੀ ਉਤੇ ਮਾਰੇਗਾ; ਜੇਕਰ ਤਾਲੋਂ ਖੁੰਝ ਜਾਵੇ, ਤਾਂ ਖੱਬਾ ਪੈਰ ਧਰਤੀ ਉਤੇ ਪਟਕਾਏਗਾ। ਫੇਰ ਇਕ ਮਿੰਟ ਦੀ ਚੁਪ; "ਬੋਲ ! ਓਏ, ਦੁਧ ਚਿਟਿਆ ਸੰਖਾ ! ..ਉਹ ਕੂਕ ਉਠੇਗਾ; ਜਾਂ ਤਾਯੂਮਾਨਵ ਸੁਆਮੀ ਦੀ ਕੋਈ ਕਵਿਤਾ ਗਾ ਕੇ ਪੜ੍ਹੇਗਾ। ਇਹੀ ਤਾਂ ਜਨਮ-ਪੀੜ ਹੰਢਾਉਣ ਦਾ ਅਨੁਭਵ ਹੈ !"

ਭਾਰਤੀ ਆਪਣਾ ਕਵਿਤਾ ਅਨੁਸਾਰ ਜੀਵਿਆ। ਕਵਿਤਾ ਉਹਦੇ ਲਈ ਸਾਮਰਤੱਖ ਦੇਵੀ ਸੀ। ਉਹ ਉਸ ਨੂੰ ਪਿਆਰ ਕਰਦਾ ਸੀ, ਆਪਣੀ ਇਸ ਮਾਸ਼ੂਕ ਦੀ ਰੌਂ ਅਨੁਸਾਰ ਆਪ ਢਲ ਜਾਂਦਾ ਸੀ, ਅਤੇ ਉਸ ਦਾ ਗੁਲਾਮ ਬਣ ਕੇ ਰਹਿੰਦਾ ਸੀ। ਕਵਿਤਾ ਉਹਦਾ ਪਹਿਲਾ ਇਸ਼ਟ ਸੀ ਅਤੇ ਉਸ ਲਈ ਉਹਦੀ ਸ਼ਰਧਾ ਦਿਨ ਪ੍ਰਤੀ ਦਿਨ ਵਧਦੀ ਚਲੀ ਗਈ। ਉਸ ਅਨੁਸਾਰ, ਕਵੀ ਨੂੰ ਉਚੇਰੇ ਮੰਡਲਾਂ ਵਿਚ ਵਿਚਰਨਾ ਚਾਹੀਦਾ ਹੈ। ਜੇਕਰ ਉਹ ਕੁਝ ਚਿਰ ਲਈ ਵੀ ਆਪਣੀ ਹਸਤੀ ਨੂੰ ਭੁਲ ਕੇ ਧਰਤੀ ਉਤੇ ਆ ਜਾਵੇ ਤਾਂ ਇਹ ਉਹਦੇ ਲਈ ਘਾਤਕ ਹੋਵੇਗਾ। ਇਕ ਵਾਰੀ ਧਰਤੀ ਉਤੇ ਆਉਣ ਨਾਲ ਉਹ ਇਸ ਦੇ ਮੋਹ ਵਿਚ ਫਸ ਜਾਵੇਗਾ ਅਤੇ ਇਉਂ ਉਹਦੀ ਤੀਬਰ ਚੇਤਨਾ ਹੌਲੀ ਹੌਲੀ ਖੀਣ ਹੁੰਦੀ ਚਲੀ ਜਾਵੇਗੀ। ਆਪਣੀ ਇਕ ਦਿਲਚਸਪ ਕਵਿਤਾ, 'ਕਵਿਤਾ : ਇਕ ਪ੍ਰੇਮਿਕਾ' ਵਿਚ ਇਸ ਅਮਲ ਨੂੰ ਉਹਨੇ ਬੜੇ ਸੁੰਦਰ ਢੰਗ ਨਾਲ ਬਿਆਨ ਕੀਤਾ ਹੈ। ਇਸ ਕਵਿਤਾ ਵਿਚ ਕਵੀ ਉਹਨਾਂ ਹਾਲਤਾਂ ਦਾ ਰੋਣਾ ਰੋਂਦਾ ਹੈ ਜਿਨ੍ਹਾਂ ਤੋਂ ਮਜਬੂਰ ਹੋ ਕੇ ਉਹਨੂੰ ਸਥਾਨਕ ਹੁਕਮਰਾਨ ਦੀ ਕਚਹਿਰੀ ਵਿਚ ਨੌਕਰੀ ਕਰਨੀ ਪਈ। ਅਜਿਹੀ ਨੌਕਰੀ ਕਰਦਿਆਂ ਕਵੀ ਆਪਣੀ ਮਹਿਬੂਬਾ ਯਾਨੀ ਕਵਿਤਾ ਦੇਵੀ ਦੀ ਸੁੰਦਰਤਾ ਅਤੇ ਉਹਦੇ ਦੈਵੀ ਗੁਣਾਂ ਤੋਂ ਲਗਭਗ ਬੇਬਹਿਰਾ ਹੋ ਜਾਂਦਾ ਹੈ। ਇਥੇ ਕਵੀ ਆਪਣੇ ਆਪ ਨੂੰ ਇਕ ਅਜਿਹੇ ਰਿਸ਼ੀ ਨਾਲ ਤੁਲਨਾ ਦਿੰਦਾ ਹੈ ਜਿਸ ਨੂੰ ਸਰਾਪ ਦਿਤਾ ਗਿਆ ਹੋਵੇ : ਉਹ ਸੂਰ ਬਣੇਗਾ ! ਪਰ ਰਿਸ਼ੀ ਨਹੀਂ ਚਾਹੁੰਦਾ ਕਿ ਉਹ ਸੂਰ ਦੀ ਜ਼ਿੰਦਗੀ ਬਤੀਤ ਕਰੇ। ਸੋ ਉਹ ਆਪਣੇ ਪੁਤ ਨੂੰ ਬੇਨਤੀ ਕਰਦਾ ਹੈ ਕਿ ਜਿਉਂ ਹੀ ਉਹ ਸੂਰ ਬਣੇ ਤਾਂ ਉਹ ਉਸ ਨੂੰ ਕਤਲ ਕਰ ਦੇਵੇ। ਪਰ, ਜਦੋਂ ਉਹ ਸੱਚਮੁਚ ਸੂਰ ਬਣ ਜਾਂਦਾ ਹੈ ਤਾਂ ਉਹਦਾ ਪੁਤ ਉਸ ਨੂੰ ਕਤਲ ਕਰਨ ਲਈ ਅਗੇ ਵਧਦਾ ਹੈ। ਸੂਰ ਉਹਨੂੰ ਇਉਂ ਕਰਨ ਤੋਂ ਰੋਕ ਦਿੰਦਾ ਹੈ ਅਤੇ ਕਹਿੰਦਾ ਹੈ :

ਮੇਰੇ ਬੇਟੇ !
ਇਹ ਜੀਵਨ ਵੀ ਏਨਾ ਬੁਰਾ ਨਹੀਂ ਹੈ।

ਪਿਛਲੇ ਜਨਮ ਦੀ ਸੋਚ ਉਹ ਮੇਰੀ
ਇਉਂ ਜਾਪੇ ਜਿਉਂ ਨਿਰਾਧਾਰ ਹੈ ।

ਕਿਉਂ, ਏਸ ਜਨਮ ਵਿਚ ਵੀ ਤਾਂ
ਮਾਨਵ ਜਨਮ ਦੀ ਹਰ ਇਕ ਸ਼ੈਅ ਹੈ ।

ਪੌਣ ਹੈ, ਜਲ ਹੈ, ਧਰਤ ਤੇ ਜੜ੍ਹਤ ਹੈ,
ਮਾਨਵ ਜਨਮ ਤੋਂ ਕਦਰੇ ਵੱਧ ਹੈ—
ਮੈਂ ਕਹਿਨਾਂ ਤੂੰ ਠਹਿਰ ਕੇ ਆਵੀਂ,
ਇਹ ਖੁਸ਼ੀਆਂ ਨਾ ਹੁਣੇ ਮੁਕਾਵੀਂ,
ਦੋ ਤਿੰਨ ਮਾਹ ਦੀ ਮੁਹਲਤ ਦੇ ਦੇ,
ਫਿਰ ਆਪਣੀ ਤਲਵਾਰ ਚਲਾਵੀਂ ।

ਪੁਤ ਉਹਦਾ ਦੁਖੀ ਹੋ ਗਿਆ ਅਤੇ ਉਥੋਂ ਚਲਿਆ ਗਿਆ । ਪਰ ਉਹਨੂੰ ਇਹ ਗੱਲ ਅਨੋਖੀ ਲੱਗੀ ਅਤੇ ਕੁਝ ਚਿਰ ਪਿਛੋਂ ਆਪਣੇ ਪੂਰਬਲੇ ਬਾਪ ਨੂੰ ਵੇਖਣ ਲਈ ਉਹ ਫੇਰ ਮੁੜ ਆਇਆ । ਉਹਨੇ ਵੇਖਿਆ ਕਿ ਉਹੀ ਸੂਰ ਕਿਸੇ ਸੂਰਨੀ ਨਾਲ ਮੌਜ ਮੇਲਾ ਕਰਦਾ ਫਿਰ ਰਿਹਾ ਹੈ । ਉਹਨਾਂ ਨਾਲ ਬੱਚਿਆਂ ਦੀ ਧਾੜ ਦੀ ਧਾੜ ਫਿਰ ਰਹੀ ਹੈ । ਜੀ-ਭਿਆਣਾ ਹੋ ਕੇ ਉਹਨੇ ਆਪਣੇ ਬਾਪ ਨੂੰ ਫਿਟ ਲਾਹਨਤ ਪਾਈ ਕਿ ਉਹਨੇ ਆਪਣਾ ਆਦਰ-ਸਤਿਕਾਰ ਗੁਆ ਕੇ ਸੂਰਾਂ ਵਾਲੀ ਜ਼ਿੰਦਗੀ ਵਿਚ ਆਨੰਦ ਲੈਣਾ ਸ਼ੁਰੂ ਕਰ ਦਿਤਾ ਹੈ । ਉਹ ਉਸ ਸੂਰ—ਆਪਣੇ ਬਾਪ—ਨੂੰ ਮਾਰਨ ਨੂੰ ਤਿਆਰ ਹੋ ਗਿਆ । ਪਰ ਸੂਰ ਇਕ ਦਮ ਘਬਰਾਇਆ ਅਤੇ ਉਹਨੇ ਆਪਣੇ ਪੁਤ ਨੂੰ ਨੇੜੇ ਆਉਣ ਤੋਂ ਵਰਜਿਆ :—

ਜੀਵਨ ਦਾ ਹੁਣ ਮਜ਼ਾ ਲੈਣ ਦੇ
ਓਏ ਮੂਰਖਾ ! ਮੁੜ ਜਾ ਘਰ ।
ਜੇ ਤੈਨੂੰ ਚੰਗਾ ਨਹੀਂ ਲਗਦਾ—
ਢੱਠੇ ਖੂਹ ਵਿਚ ਡੁਬ ਕੇ ਮਰ ।

ਇਹ ਕਹਿੰਦਿਆਂ ਹੀ ਸੂਰ ਪਰ੍ਹਾਂ ਭਜ ਗਿਆ । ਇਸ ਲਈ ਕਵੀ ਝੂਰਦਾ ਹੈ ਕਿ ਰਾਜੇ ਦੀ ਨੌਕਰੀ ਕਰਦਿਆਂ ਉਹ ਆਪਣੀ ਮਹਿਬੂਬਾ(ਕਵਿਤਾ) ਨੂੰ ਭੁਲ ਗਿਆ ਤੇ ਉਦੋਂ ਤੋਂ ਹੀ ਮਾੜੀ ਕਿਸਮਤ ਉਹਦੇ ਪੇਸ਼ ਪੈ ਗਈ । ਇਉਂ ਉਹਨੂੰ ਆਪਣਾ ਜੀਵਨ ਸੂਰ ਵਰਗਾ ਲਗਣ ਲਗ ਪਿਆ । ਅਖੀਰ ਉਹਨੇ ਵਿਲੱਖਣ ਦਲੇਰੀ ਦਾ ਸਬੂਤ ਦਿਤਾ ਅਤੇ ਇਟਾਯਾਪੁਰਮ ਦੇ ਵਾਤਾਵਰਣ ਨੂੰ ਤਿਲਾਂਜਲੀ ਦੇ ਦਿਤੀ । ਭਾਵੇਂ ਉਹਨੂੰ ਅਣਗਿਣਤ ਮੁਸੀਬਤਾਂ ਝਲਣੀਆਂ ਪਈਆਂ ਪਰ ਉਹ ਹੁਣ ਆਜ਼ਾਦ ਸੀ ਤਾਂ ਕਿ ਆਪਣੀ ਨੇਕ-ਦਿਲ ਜ਼ਾਲਿਮ, ਕਵਿਤਾ-ਦੇਵੀ ਦੀ ਸੇਵਾ ਕਰ ਸਕੇ ।

## ਬਰਤਾਨਵੀ ਹਿੰਦੁਸਤਾਨ ਨੂੰ ਵਾਪਸੀ

ਬੜੇ ਅਫ਼ਸੋਸ ਦੀ ਗੱਲ ਹੈ ਕਿ ਭਰਪੂਰ ਜ਼ਿੰਦਗੀ ਜੀਉਣ ਅਤੇ ਅੰਤਾਂ ਦਾ ਮੋਹ ਕਰਨ ਵਾਲੇ, ਇਸ ਸ਼ਾਨਦਾਰ ਇਨਸਾਨ ਨੂੰ ਪਾਂਡੀਚਰੀ ਵਿਚ ਅਮਨ ਚੈਨ ਨਾਲ ਨਾ ਰਹਿਣ ਦਿਤਾ ਗਿਆ। ਇਥੇ ਜਲਾਵਤਨੀ ਵਿਚ ਬੀਤਦੀ, ਚੁਪੀਤੀ ਅਤੇ ਬੇਕਾਰ, ਜ਼ਿੰਦਗੀ ਤੋਂ ਉਹ ਅੱਕ ਚੁਕਿਆ ਸੀ। ਉਹ ਹਿੰਦੁਸਤਾਨ ਦੀ ਜੋਸ਼ੀਲੀ, ਗੜਬੜ ਭਰੀ ਅਤੇ ਖ਼ਤਰਿਆਂ ਲੱਦੀ ਜ਼ਿੰਦਗੀ ਵਿਚ ਮੁੜ ਦਾਖ਼ਿਲ ਹੋਣ ਲਈ ਤਰਲੋ-ਮੱਛੀ ਹੋ ਰਿਹਾ ਸੀ। ਪੁਲਿਸ ਕੋਲ ਅਜੇ ਉਹਦੇ ਵਿਰੁਧ ਵਾਰੰਟ ਪਏ ਸਨ। ਅਣਜਾਣੇ ਭਵਿਖ ਨਾਲ ਜੂਝਣ ਲਈ ਆਪਣੀ ਸ਼ਕਤੀ ਦੀ ਪਰਖ ਉਹਨੇ ਨੇੜੇ ਦੇ ਸਮੁੰਦਰੀ ਕੰਢੇ ਉਤੇ ਬਣੇ ਇਕ ਸਥਾਨ 'ਤੇ ਚੋਰੀ ਛਿਪੇ ਜਾ ਕੇ ਕੀਤੀ। ਇਸ ਥਾਂ ਦਾ ਨਾਂ ਨਾਗਾਈ ਹੈ। ਇਥੇ ਤਰਿਚੀ ਦੇ ਇਕ ਬਹੁਤ ਬੜੇ ਜ਼ਿਮੀਦਾਰ ਕੇ. ਵੀ. ਗੰਗਾਸੁਆਮੀ ਆਇੰਗਰ ਦਾ ਇਕ ਬੰਗਲਾ ਸੀ ਜਿਥੇ ਉਹ ਛੁਟੀਆਂ ਕੱਟਣ ਆਉਂਦਾ ਹੁੰਦਾ ਸੀ। ਆਇੰਗਰ, ਖੁਲ੍ਹੇ ਦਿਲੇ ਸੁਭਾਅ ਦਾ ਬੰਦਾ ਸੀ। ਉਹਨੇ ਪਾਂਡੀਚਰੀ ਵਿਚ ਵਸਦੇ ਜਲਾਵਤਨੀਆਂ ਦੀ, ਆਰਥਿਕ ਸੰਕਟ ਆਉਣ 'ਤੇ, ਕਈ ਵਾਰ ਸਹਾਇਤਾ ਕੀਤੀ ਸੀ। ਉਹਨੀਂ ਦਿਨੀਂ ਉਹ ਨਾਗਾਈ ਵਿਚ ਆਰਾਮ ਕਰ ਰਿਹਾ ਸੀ। ਇਕ ਦਿਨ ਸਵੇਰੇ ਗਿਆਰਾਂ ਵਜੇ ਉਹ ਆਪਣੇ ਦੋਸਤਾਂ ਨਾਲ ਗੱਲੀਂ ਰੁਝਿਆ ਹੋਇਆ ਸੀ ਕਿ ਇਕ ਘੋੜਾ ਗੱਡੀ ਉਥੇ ਆ ਕੇ ਰੁਕੀ। ਉਸ ਵਿਚੋਂ ਇਕ ਘੋਨ-ਮੋਨ ਆਦਮੀ ਨਿਕਲਿਆ ਅਤੇ ਅੰਦਰ ਆ ਗਿਆ। ਆਇੰਗਰ ਵੀ, ਜੋ ਭਾਰਤੀ ਨੂੰ ਬਹੁਤ ਚੰਗੀ ਤਰ੍ਹਾਂ ਜਾਣਦਾ ਸੀ, ਉਸ ਸਮੇਂ ਉਹਨੂੰ ਪਛਾਣ ਨਾ ਸਕਿਆ। ਕੁਝ ਸਮਾਂ ਬੀਤਣ 'ਤੇ ਉਹਦੇ ਦਿਮਾਗ ਵਿਚ ਆਇਆ ਕਿ ਉਹ ਭਾਰਤੀ ਹੈ। ਉਸੇ ਵੇਲੇ ਉਹ ਕਵੀ ਨੂੰ ਉੱਪਰਲੀ ਮੰਜ਼ਲ 'ਤੇ ਲੈ ਗਿਆ ਤਾਂ ਕਿ ਉਹਦੇ ਮਿੱਤਰ ਉਹਨੂੰ ਪਛਾਣ ਨਾ ਲੈਣ। ਆਇੰਗਰ ਨੂੰ ਖੁਸ਼ੀ ਭਰੀ ਹੈਰਾਨੀ ਹੋਈ ਕਿ ਕਵੀ ਦਾ ਜਿਗਰਾ ਕਿੰਨਾ ਵੱਡਾ ਸੀ। ਭਾਰਤੀ ਨਾਗਾਈ ਵਿਚ ਇਕ ਹਫਤਾ ਰਿਹਾ। ਨਾਗਾਈ ਵਾਲੇ ਮਿੱਤਰਾਂ ਨੂੰ ਦਸਿਆ ਗਿਆ ਕਿ ਉਹਦਾ ਨਾਂ ਸੁੰਦਰਮ ਆਇਰ ਹੈ। ਉਹ ਹਫਤਾ ਖ਼ੁਸ਼ੀ-ਖ਼ੁਸ਼ੀ ਅਤੇ ਹਾਸੇ ਮਜ਼ਾਕ ਵਿਚ ਬੀਤਿਆ। ਭਾਰਤੀ ਨੇ ਰਾਜਨੀਤੀ ਸੰਬੰਧੀ ਇਕ ਲਫ਼ਜ਼ ਤਕ ਨਾ ਬੋਲਿਆ। ਉਹ ਹਰ ਰੋਜ਼ ਗਾਉਂਦਾ ਅਤੇ ਉਥੇ ਰਹਿ ਰਹੇ ਮਿੱਤਰਾਂ ਵਿਚ ਹਰਮਨ ਪਿਆਰਾ ਹੋ ਗਿਆ। ਬਰਤਾਨਵੀ ਪੁਲਿਸ ਨੂੰ ਤਾਂ ਉਸ ਸਮੇਂ ਅੱਗ ਲਗ ਗਈ ਹੋਵੇਗੀ ਜਦੋਂ ਨਾਗਾਈ ਦੀ ਇਸ ਘਟਨਾ ਦਾ ਪਿਛੋਂ ਬੜਾ ਚਰਚਾ ਹੋਇਆ ਕਿ ਉਹ ਕਿੰਨੀ ਅਯੋਗ ਅਤੇ ਮੂਰਖ ਹੈ ਅਤੇ ਭਾਰਤੀ ਕਿੰਨਾ ਦਲੇਰ। ਇਹ ਗੱਲ 1918 ਦੀ ਹੈ। ਕਹਿੰਦੇ ਨੇ ਕਿ ਇਸ ਮੌਕੇ ਤੇ ਉਹਨੇ ਇਕ ਕਵਿਤਾ, "ਪਾਰੂਕੁਲ ਨਾਲਾ ਨਾਦੂ" ਸਿਰਲੇਖ ਅਧੀਨ ਲਿਖੀ। ਗੱਡੀ ਵਿਚ ਗਾਈ ਇਕ ਮੰਗਤੀ ਕੁੜੀ ਦੀ ਹਿੰਦੁਸਤਾਨੀ ਸੁਰ ਤੋਂ ਪ੍ਰਭਾਵਿਤ ਹੋ ਕੇ ਲਿਖੀ ਇਹ ਕਵਿਤਾ ਹਿੰਦੁਸਤਾਨ ਦੇ ਆਤਮਕ, ਨੈਤਿਕ ਅਤੇ ਭੌਤਿਕ ਵਿਰਸੇ ਦਾ ਸ਼ਾਨਦਾਰ ਨਿਚੋੜ ਹੈ।

ਭਾਰਤੀ ਦੀ ਦੇਸ਼ ਭਗਤੀ ਦੀ ਕਵਿਤਾ ਵਿਚ ਆਈ ਜਾਗ੍ਰਤੀ ਦਾ ਇਸ ਕਵਿਤਾ ਤੋਂ ਭਲੀ ਭਾਂਤ ਪਤਾ ਲਗ ਜਾਂਦਾ ਹੈ। ਉਹਦੀਆਂ ਪਾਂਡੀਚਰੀ ਵਿਚ ਲਿਖੀਆਂ ਦਾਰਸ਼ਨਿਕ, ਨੈਤਿਕ ਅਤੇ ਰੋਮਾਂਚਿਕ ਕਵਿਤਾਵਾਂ ਦਾ ਦੌਰ ਖ਼ਤਮ ਹੋ ਚੁਕਿਆ ਸੀ। ਹੁਣ ਉਹ ਪਹਿਲਾਂ ਵਾਂਗ ਆਪਣੀ ਕਵਿਤਾ ਵਿਚ ਹਿੰਦੁਸਤਾਨ ਦੇ ਭੂਗੋਲਕ ਅਤੇ ਰਵਾਇਤੀ ਅਲੰਕਾਰਾਂ ਦੀ ਵਰਤੋਂ ਫੇਰ ਕਰਨ ਲਗ ਪਿਆ ਸੀ। ਉਹ ਹਰ ਹਾਲਤ ਵਿਚ ਹਿੰਦੁਸਤਾਨ ਦੀ ਪਵਿਤਰ ਧਰਤੀ 'ਤੇ ਵਾਪਿਸ ਆਉਣਾ ਚਾਹੁੰਦਾ ਸੀ। ਪਾਂਡੀਚਰੀ ਵਿਚ ਉਹਦੀਆਂ ਅਣਛਪੀਆਂ ਲਿਖਤਾਂ ਦਾ ਢੇਰ ਲਗ ਗਿਆ ਸੀ। ਉਹਦੇ ਸਿਰ ਕਰਜ਼ਾ ਏਨਾ ਚੜ੍ਹ ਗਿਆ ਸੀ ਕਿ ਟੱਬਰ ਪਾਲਣਾ ਵੀ ਦੁੱਭਰ ਹੋ ਗਿਆ ਸੀ। ਪਹਿਲੀ ਸੰਸਾਰ ਜੰਗ ਅਜੇ ਹੁਣੇ ਹੋ ਕੇ ਹਟੀ ਸੀ। ਕੀ ਇਸ ਤੋਂ ਉਮੀਦ ਨਹੀਂ ਸੀ ਬਝਦੀ ਕਿ ਹਿੰਦੁਸਤਾਨੀ ਦੇਸ਼ ਭਗਤ ਹੁਣ ਆਜ਼ਾਦੀ ਨਾਲ ਆਪਣਾ ਜੀਵਨ ਬਤੀਤ ਕਰ ਸਕਣਗੇ ਤੇ ਉਹਨਾਂ ਨੂੰ ਵੀ ਸੁਖ ਚੈਨ ਨਸੀਬ ਹੋਵੇਗਾ ? ਆਖ਼ਰ ਹਿੰਦੁਸਤਾਨੀਆਂ ਨੇ ਇਸ ਜੰਗ ਵਿਚ ਮਿੱਤਰ ਸ਼ਕਤੀਆਂ ਦਾ ਪੱਖ ਪੂਰਦਿਆਂ ਬੇਅੰਤ ਕੁਰਬਾਨੀਆਂ ਦਿਤੀਆਂ ਸਨ। ਉਹਨਾਂ ਨੂੰ ਪੂਰੀ ਆਸ ਸੀ ਕਿ ਬਰਤਾਨਵੀ ਰਾਜ ਅਧੀਨ ਉਹ ਸੁਖੀ ਜੀਵਨ ਬਤੀਤ ਕਰ ਸਕਣਗੇ। ਭਾਰਤੀ ਲਈ ਫੈਸਲਾ ਲੈਣ ਦਾ ਮਤਲਬ ਸੀ ਅਮਲ ਕਰਨਾ। ਪਹਿਲੀ ਸੰਸਾਰ ਜੰਗ ਖ਼ਤਮ ਹੋਣ ਤੋਂ ਦਸ ਦਿਨਾਂ ਦੇ ਅੰਦਰ ਅੰਦਰ ਉਹ ਪਾਂਡੀਚਰੀ ਛਡ ਕੇ ਆਪਣੀ ਬੀਵੀ ਦੇ ਪੇਕੇ ਘਰ, ਕਾਦਾਇਮ ਲਈ ਰਵਾਨਾ ਹੋ ਗਿਆ। ਉਹਦੇ ਨਾਲ ਉਸ ਦੀ ਪਤਨੀ ਅਤੇ ਸਾਲਾ ਸਨ। ਪਰ ਭਾਰਤੀ ਕੁੱਡਾਲੋਰ ਨੇੜੇ ਫੜ ਲਿਆ ਗਿਆ, ਅਤੇ ਸਬ-ਮੈਜਿਸਟ੍ਰੇਟ ਨੇ ਉਹਨੂੰ ਕੁਡਾਲੋਰ ਦੀ ਜੇਲ੍ਹ ਵਿਚ ਭੇਜਣ ਦਾ ਹੁਕਮ ਦੇ ਦਿਤਾ। ਕੁਡਾਲੋਰ ਦੇ ਦੋ ਵਕੀਲਾਂ, ਸਤਾਗੋਪ ਆਚਾਰੀਆ ਅਤੇ ਨਟਰਾਜ ਆਇਰ ਨੇ ਉਹਨੂੰ ਜ਼ਮਾਨਤ ਤੇ ਛਡਾਉਣ ਦੀ ਕੋਸ਼ਿਸ਼ ਕੀਤੀ। ਪਰ ਉਹ ਸਫਲ ਨਾ ਹੋ ਸਕੇ। ਭਾਰਤੀ ਦੀ ਪਤਨੀ ਅਤੇ ਸਾਲਾ ਪਾਂਡੀਚਰੀ ਮੁੜ ਗਏ। ਉਥੇ ਉਹਨਾਂ ਨੇ ਭਾਰਤੀ ਦਾ ਸਭ ਹਿਸਾਬ ਕਿਤਾਬ ਚੁਕਤਾ ਕਰਕੇ ਉਹਦਾ ਕਾਰੋਬਾਰ ਸਮਾਪਤ ਕਰ ਦਿਤਾ। ਫੇਰ ਉਹ ਘਰ ਦੇ ਸਾਰੇ ਸਾਜ਼ ਸਮਾਨ ਅਤੇ ਬੱਚਿਆਂ ਸਮੇਤ ਕਾਦਾਇਮ ਚਲੇ ਗਏ।

ਭਾਰਤੀ 24 ਨਵੰਬਰ ਨੂੰ ਜ਼ਿਲਾ ਮੈਜਿਸਟ੍ਰੇਟ ਮਿਸਟਰ ਸਟੋਡਾਰਟ ਦੀ ਕਚਹਿਰੀ ਵਿਚ ਪੇਸ਼ ਹੋਇਆ। ਉਹਦੀ ਜ਼ਮਾਨਤ ਦੀ ਅਰਜ਼ੀ ਫੇਰ ਰਦ ਕਰ ਦਿਤੀ ਗਈ। ਪਰ ਸਟੋਡਾਰਟ ਨੇ ਭਰੋਸਾ ਦਿਵਾਇਆ ਕਿ ਉਹ ਆਪਣੀ ਰਿਪੋਰਟ ਮਦਰਾਸ ਸਰਕਾਰ ਨੂੰ ਤੁਰੰਤ ਭੇਜ ਦੇਵੇਗਾ। ਉਹਨੇ ਇਹ ਬੇਨਤੀ ਵੀ ਸਵੀਕਾਰ ਕਰ ਲਈ ਕਿ ਭਾਰਤੀ ਨੂੰ ਕੁੱਡਾਲੋਰ ਦੀ ਸਿਵਲ ਜੇਲ੍ਹ ਵਿਚ ਰਖਿਆ ਜਾਵੇ, ਅਤੇ ਵਾਅਦਾ ਕੀਤਾ ਕਿ ਬੀਮਾਰ ਹੋਣ ਕਾਰਨ ਉਸ ਨੂੰ ਲੋੜੀਂਦੀ ਸਾਰੀ ਸੁਖ ਸੁਵਿਧਾ ਦਿਤੀ ਜਾਵੇਗੀ। ਸ੍ਰੀ ਏ. ਰੰਗਾ ਸੁਆਮੀ ਆਇੰਗਰ 'ਸਵਦੇਸ-ਮਿੱਤਰ' ਅਖ਼ਬਾਰ ਦੇ ਮਾਲਕ ਨੇ ਆਪਣਾ ਨਿੱਜੀ ਰਸੂਖ਼ ਵਰਤ ਕੇ ਉਹਨੂੰ ਛੁਡਾਉਣ ਦੀ ਕੋਸ਼ਿਸ਼ ਕੀਤੀ। ਉਹਨੇ ਮਦਰਾਸ ਵਿਖੇ ਪੁਲਿਸ ਦੇ

ਇੰਸਪੈਕਟਰ ਜਨਰਲ ਨਾਲ ਇਸ ਮਾਮਲੇ ਬਾਰੇ ਗੱਲ ਬਾਤ ਕੀਤੀ। ਇੰਸਪੈਕਟਰ ਜਨਰਲ ਚਾਹੁੰਦਾ ਸੀ ਕਿ ਭਾਰਤੀ ਇਹ ਭਰੋਸਾ ਦੇਵੇ ਕਿ ਅੱਗੇ ਤੋਂ ਉਹ ਰਾਜਨੀਤੀ ਵਿਚ ਹਿੱਸਾ ਨਹੀਂ ਲਵੇਗਾ। ਭਾਰਤੀ ਨੂੰ ਇਉਂ ਕਰਨ ਲਈ ਕਹਿਣਾ ਬੜਾ ਔਖਾ ਕੰਮ ਸੀ। ਫੇਰ ਵੀ ਆਇੰਗਰ ਨੇ ਦੋਹਾਂ ਧਿਰਾਂ ਨੂੰ ਮੰਨਣਯੋਗ ਇਕ ਸਮਝੌਤੇ ਦਾ ਫਾਰਮੂਲਾ ਤਿਆਰ ਕਰ ਲਿਆ, ਜਿਸ ਸਦਕਾ ਭਾਰਤੀ ਨੂੰ ਤੁਰੰਤ ਛਡ ਦਿਤਾ ਗਿਆ। ਆਇੰਗਰ ਨੇ ਉਹਨੂੰ ਫੇਰ ਤੋਂ ਅਖ਼ਬਾਰ ਵਿਚ ਆ ਕੇ ਕੰਮ ਕਰਨ ਦਾ ਸੱਦਾ ਦਿਤਾ। ਪਰ ਭਾਰਤੀ ਚਾਹੁੰਦਾ ਸੀ ਕਿ ਕੁਝ ਚਿਰ ਲਈ ਕਾਦਾਇਮ ਰਹਿ ਕੇ ਆਰਾਮ ਕਰੇ ਤਾਂ ਕਿ ਉਹਦੀ ਸਿਹਤ ਕੁਝ ਠੀਕ ਹੋ ਜਾਵੇ। ਇਸ ਲਈ ਉਹ ਦਸੰਬਰ ਵਿਚ ਆਪਣੇ ਸਹੁਰੇ ਘਰ ਚਲਿਆ ਗਿਆ। ਉਥੇ ਪਹੁੰਚ ਕੇ ਉਹਨੇ ਆਇੰਗਰ ਨੂੰ ਚਿੱਠੀ ਲਿਖੀ। ਇਸ ਚਿੱਠੀ ਤੋਂ ਸਪੱਸ਼ਟ ਹੁੰਦਾ ਹੈ ਕਿ ਉਹਨੂੰ ਰਿਹਾਈ ਦਿਵਾਉਣ ਲਈ ਮਿਸਿਜ਼ ਐਨੀ ਬਸੰਤ, ਡਾ. ਸੁਬਰਾਮਨੀਆ ਆਇਰ ਅਤੇ ਸੀ. ਪੀ. ਰਾਮਾਸੁਆਮੀ ਆਇਰ ਨੇ ਮਦਦ ਕੀਤੀ ਸੀ। ਕਾਦਾਇਮ ਪਿੰਡ ਇਕ ਦਰਿਆ ਦੇ ਕਿਨਾਰੇ ਸਥਿਤ ਹੈ। ਉਹਦੇ ਇਕ ਪਾਸੇ ਪਹਾੜੀਆਂ ਦਾ ਲੰਮਾ ਸਿਲਸਿਲਾ ਹੈ। ਉਥੇ ਕੁਦਰਤੀ ਨਜ਼ਾਰਿਆਂ ਦੀ ਭਰਮਾਰ ਹੈ। ਇਸ ਥਾਂ ਨੇ ਭਾਰਤੀ ਉਤੇ ਜਿਵੇਂ ਜਾਦੂ ਕਰ ਦਿਤਾ ਅਤੇ ਉਹਨੇ ਮੁੜ ਕੇ ਲਿਖਣਾ ਆਰੰਭ ਕਰ ਦਿਤਾ। ਪਰ ਇਥੇ ਵੀ ਉਹਨੂੰ ਬਹੁਤਾ ਚਿਰ ਆਰਾਮ ਨਾਲ ਰਹਿਣਾ ਅਤੇ ਸੁਖ ਭੋਗਣਾ ਨਸੀਬ ਨਾ ਹੋਇਆ। ਉਹ ਧਾਰਮਿਕ ਕੱਟੜਪੁਣੇ ਤੋਂ ਬਿਲਕੁਲ ਨਿਰਲੇਪ ਆਦਮੀ ਸੀ। ਉਹਨੂੰ ਸਿਸਟਰ ਨਿਵੇਦਿਤਾ ਨੂੰ ਦਿਤਾ ਆਪਣਾ ਵਾਅਦਾ ਯਾਦ ਸੀ ਕਿ ਉਹ ਜਾਤ-ਪਾਤ ਦੇ ਬੰਨ੍ਹਣ ਕਬੂਲ ਨਹੀਂ ਕਰੇਗਾ ਅਤੇ ਸਭ ਧਰਮਾਂ ਦੇ ਲੋਕਾਂ ਨਾਲ ਰੋਟੀ ਟੁਕ ਦੀ ਸਾਂਝ ਰਖੇਗਾ। ਭਾਵੇਂ ਉਹਦਾ ਘਰ ਬ੍ਰਾਹਮਣਾਂ ਦੇ ਮੁਹੱਲੇ ਵਿਚ ਸੀ ਪਰ ਉਹਨੂੰ ਮਿਲਣ ਲਈ ਸਦਾ ਵਹੀਰਾਂ ਘੱਤ ਕੇ ਆਉਣ ਵਾਲੇ ਲੋਕਾਂ ਵਿਚ ਮੁਸਲਮਾਨ, ਈਸਾਈ ਅਤੇ 'ਅਛੂਤ' ਵੀ ਬਹੁਤ ਹੁੰਦੇ। ਆਪਣੇ ਆਪ ਨੂੰ ਇਸਤ੍ਰੀ-ਪੁਰਸ਼ ਦੀ ਸਮਾਨਤਾ ਦਾ ਹਾਮੀ ਪ੍ਰਗਟ ਕਰਨ ਦੀ ਭਾਵਨਾ ਨਾਲ ਉਹ ਕਾਦਾਇਮ ਦੀਆਂ ਗਲੀਆਂ ਵਿਚ ਆਪਣੀ ਪਤਨੀ ਦਾ ਹੱਥ ਫੜ ਕੇ ਤੁਰਦਾ। ਉਹਦੇ ਇਹਨਾਂ ਅਮਲਾਂ ਤੋਂ ਬ੍ਰਾਹਮਣਾਂ ਨੂੰ ਏਨਾ ਗੁੱਸਾ ਆਇਆ ਕਿ ਉਹ ਲੋਕ ਉਹਨੂੰ ਪਿੰਡੋਂ ਕਢ ਦੇਣ ਦੀਆਂ ਧਮਕੀਆਂ ਦੇਣ ਲਗ ਪਏ। ਉਹਦੇ 'ਗੁਨਾਹਾਂ' ਵਿਚ ਇਕ ਇਹ ਵੀ ਸੀ ਕਿ ਉਹਨੇ ਇਕ ਗਧੇ ਨੂੰ ਜੱਫੀ ਪਾਈ ਅਤੇ ਉਹਦੇ ਨਾਲ ਨੱਚਿਆ ਟਪਿਆ! ਅੱਕ ਕੇ ਉਹਨੇ ਘਰ ਬਦਲ ਲਿਆ। ਉਹਦੇ, ਪਿੰਡੋਂ ਬਾਹਰ ਏਸ ਨਵੇਕਲੇ ਘਰ ਵਿਚ ਚਲੇ ਜਾਣ ਕਰਕੇ ਪਿੰਡ ਦੇ ਲੋਕਾਂ ਦਾ ਗੁੱਸਾ ਠੰਡਾ ਪੈ ਗਿਆ। ਉਹ ਵੀ ਅਮਨ ਚੈਨ ਨਾਲ ਰਹਿਣ ਲਗ ਪਿਆ। ਉਹ ਕਦੇ ਕਦੇ ਮਦਰਾਸ ਚਲਿਆ ਜਾਂਦਾ ਤੇ ਤਮਿਲਨਾਦ ਦੇ ਕਈ ਹੋਰ ਥਾਵਾਂ 'ਤੇ ਵੀ ਉਹਨੇ ਭਾਸ਼ਣ ਦਿਤੇ। ਮਦਰਾਸ ਦੀ ਯਾਤਰਾ ਸਮੇਂ ਉਹ ਇਕ ਵੇਰਾਂ ਮਹਾਤਮਾ ਗਾਂਧੀ ਨੂੰ ਮਿਲਿਆ। ਉਨ੍ਹਾਂ ਨਾਲ ਉਹਦੀ ਇਹ ਪਹਿਲੀ ਅਤੇ ਆਖਰੀ ਮੁਲਾਕਾਤ ਸੀ। ਇਸ ਮਿਲਣੀ ਦਾ ਮੌਕਾ ਮੇਲ ਇਉਂ ਬਣਿਆ।

ਪਹਿਲੀ ਸੰਸਾਰ ਜੰਗ ਦੇ ਖਾਤਮੇ 'ਤੇ ਹਿੰਦੁਸਤਾਨੀਆਂ ਨੂੰ ਆਸ ਸੀ ਕਿ ਉਹ ਸਵੈਮਾਣ ਨਾਲ ਜ਼ਿੰਦਗੀ ਬਸਰ ਕਰ ਸਕਣਗੇ ਅਤੇ ਉਹਨਾਂ ਨੂੰ ਇਜ਼ਤ ਦੀ ਰੋਟੀ ਮਿਲੇਗੀ ਪਰ ਹੋਇਆ ਇਸ ਤੋਂ ਉਲਟ। ਉਹਨਾਂ ਨੂੰ ਬਦਨਾਮ ਰੋਲਟ ਐਕਟ ਦਾ ਸਾਹਮਣਾ ਕਰਨਾ ਪੈ ਗਿਆ। ਇਸ ਦੇ ਵਿਰੁਧ ਸਾਰੇ ਦੇਸ਼ ਵਿਚ ਨਾਮਿਲਵਰਤਣ ਦੀ ਲਹਿਰ ਭੜਕ ਉਠੀ। ਦੇਸ਼ ਦੇ ਵਖ ਵਖ ਭਾਗਾਂ ਵਿਚ ਰਹਿੰਦੇ ਨੇਤਾਵਾਂ ਦੇ ਵਿਚਾਰ ਜਾਣਨ ਲਈ ਮਹਾਤਮਾ ਗਾਂਧੀ ਨੇ ਹਿੰਦੁਸਤਾਨ ਦੀ ਯਾਤਰਾ ਆਰੰਭ ਕਰ ਦਿਤੀ। ਉਹ ਮਾਰਚ 1919 ਵਿਚ ਮਦਰਾਸ ਆਏ ਅਤੇ ਰਾਜਾ ਜੀ ਦੇ ਘਰ ਠਹਿਰੇ। ਦਖਣੀ ਅਫਰੀਕਾ ਵਿਚ ਨਾਮਣਾ ਖੱਟਣ ਸਮੇਂ ਤੋਂ ਹੀ ਭਾਰਤੀ ਦੇ ਦਿਲ ਵਿਚ ਉਹਨਾਂ ਲਈ ਬਹੁਤ ਸਤਿਕਾਰ ਸੀ। ਉਹਨਾਂ ਨੂੰ ਮਿਲਣ ਲਈ ਭਾਰਤੀ ਰਾਜਾ ਜੀ ਦੇ ਘਰ ਗਿਆ। ਮਹਾਤਮਾ ਗਾਂਧੀ ਉਸ ਸਮੇਂ ਆਪਣੇ ਸਕੱਤਰ ਮਹਾਂਦੇਵ ਦਿਸਾਈ, ਨਾਲ ਕਿਸੇ ਅਹਿਮ ਮਸਲੇ 'ਤੇ ਵਿਚਾਰ ਵਟਾਂਦਰਾ ਕਰ ਰਹੇ ਸਨ। ਸੀ. ਰਾਜਗੋਪਾਲ ਆਚਾਰੀਆ, ਐਸ. ਸਤਿਆਮੂਰਤੀ ਅਤੇ ਏ. ਰੰਗਾਸੁਆਮੀ ਵਰਗੇ ਮਹੱਤਵਪੂਰਣ ਨੇਤਾ ਵੀ ਕਮਰੇ ਵਿਚ ਬੈਠੇ ਸਨ।

ਵੀ ਰਾਮਾਸੁਆਮੀ ਪਹਿਰੇ 'ਤੇ ਖੜ੍ਹਾ ਸੀ ਤਾਂਕਿ ਕੋਈ ਬਾਹਰੋਂ ਆ ਕੇ ਮੀਟਿੰਗ ਵਿਚ ਵਿਘਨ ਨਾ ਪਾ ਦੇਵੇ। ਭਾਰਤੀ ਨੌਜੁਆਨ ਰਾਮਾਸੁਆਮੀ ਨਾਲ ਪਾਂਡੀਚਰੀ ਰਹਿੰਦਿਆਂ ਚੰਗੀ ਵਾਕਫ਼ੀ ਪੈ ਗਈ ਸੀ। ਉਹਨੂੰ ਵੇਖਦਿਆਂ ਹੀ ਭਾਰਤੀ ਨੇ ਉੱਚੀ ਆਵਾਜ਼ ਵਿਚ ਹੈਲੋ ਕਿਹਾ ਅਤੇ ਸਿੱਧਾ ਅੰਦਰ ਚਲਿਆ ਗਿਆ। ਰਾਮਾਸੁਆਮੀ ਹੱਕਾ ਬੱਕਾ ਰਹਿ ਗਿਆ ਅਤੇ ਉਹਨੂੰ ਅੰਦਰ ਜਾਣੋਂ ਰੋਕ ਨਾ ਸਕਿਆ।

ਏਨੇ ਨੂੰ ਭਾਰਤੀ ਗਾਂਧੀ ਜੀ ਕੋਲ ਚਲਿਆ ਗਿਆ, ਨਮਸਕਾਰ ਕੀਤੀ ਅਤੇ ਬੈਠ ਗਿਆ। ਉਹਨੇ ਇਹ ਲੋੜ ਵੀ ਮਹਿਸੂਸ ਨਾ ਕੀਤੀ ਕਿ ਕੋਈ ਉਹਨਾਂ ਨਾਲ ਉਹਦੀ ਜਾਣ-ਪਛਾਣ ਕਰਾਵੇ। "ਮਿਸਟਰ ਗਾਧੀ! ਮੈਂ ਤਰਿਪਲੀਕੇਨ ਬੀਚ ਤੇ ਅੱਜ ਸ਼ਾਮ ਸਾਢੇ ਪੰਜ ਵਜੇ ਇਕ ਸਭਾ ਵਿਚ ਬੋਲ ਰਿਹਾ ਹਾਂ। ਪ੍ਰਧਾਨਗੀ ਕਰੋਗੇ?" ਗਾਂਧੀ ਜੀ ਸਮਝ ਗਏ ਸਨ ਕਿ ਉਹ ਕੋਈ ਪ੍ਰਸਿਧ ਆਦਮੀ ਹੈ। ਉਹ ਇਸ ਗੱਲ ਤੋਂ ਜ਼ਰੂਰ ਪ੍ਰਭਾਵਿਤ ਹੋਏ ਹੋਣਗੇ ਕਿ ਮਦਰਾਸ ਦੇ ਕਿਸੇ ਵੀ ਨੇਤਾ ਵਿਚ ਭਾਰਤੀ ਨੂੰ ਰੋਕਣ ਦੀ ਹਿੰਮਤ ਨਹੀਂ ਸੀ ਪਈ। ਉਹ ਦਿਸਾਈ ਵਲ ਮੁੜੇ "ਮਹਾਂ ਦੇਵ ਭਾਈ, ਸਾਡਾ ਅੱਜ ਦਾ ਪ੍ਰੋਗਰਾਮ ਕੀ ਐ?" "ਅੱਜ ਸ਼ਾਮੀ ਸਾਢੇ ਪੰਜ ਵਜੇ ਆਪਾਂ ਕਿਸੇ ਹੋਰ ਥਾਂ ਜਾਣੈ!" ਗਾਂਧੀ ਜੀ ਨੇ ਭਾਰਤੀ ਨੂੰ ਕਿਹਾ, "ਫੇਰ ਤਾਂ ਅੱਜ ਆਉਣਾ ਸੰਭਵ ਨਹੀਂ। ਕੀ ਤੁਸੀਂ ਆਪਣੀ ਸਭਾ ਕਲ੍ਹ ਨਹੀਂ ਕਰ ਸਕਦੇ?" ਭਾਰਤੀ ਨੇ ਰਤਾ ਵੀ ਨਿਰਾਸ਼ ਹੋਏ ਬਿਨਾ, ਕਰਾਰਾ ਉਤਰ ਦਿਤਾ, "ਨਹੀਂ ਕਲ੍ਹ ਨਹੀਂ ਹੋਣੀ। ਮੈਂ ਚਲਦਾਂ ਹੁਣ। ਮਿਸਟਰ ਗਾਂਧੀ, ਆਪਣੇ ਅੰਦੋਲਨ ਲਈ ਮੇਰੀਆਂ ਸ਼ੁਭ ਕਾਮਨਾਵਾਂ ਸਵੀਕਾਰ ਕਰੋ।" ਭਾਰਤੀ ਨੇ ਨਮਸ਼ਕਾਰ ਕੀਤੀ ਤੇ ਉਥੋਂ ਉਸੇ ਵੇਲੇ ਚਲਿਆ ਗਿਆ। ਗਾਂਧੀ ਜੀ ਨੇ

ਆਪਣੇ ਸਾਥੀਆਂ ਤੋਂ ਇਸ ਭੱਦਰ ਪੁਰਸ਼ ਦਾ ਨਾਂ ਪੁਛਿਆ। ਰਾਜਾ ਜੀ ਨੇ ਕੇਵਲ ਇੰਨਾ ਕਿਹਾ, ''ਇਹ ਸਾਡਾ ਤਮਿਲਨਾਦ ਦਾ ਕਵੀ ਹੈ।'' ਇਸ ਤੇ ਗਾਂਧੀ ਜੀ ਬੋਲੇ : ''ਇਹਦੀ ਦੇਖ ਭਾਲ ਚੰਗੀ ਤਰ੍ਹਾਂ ਕਰਨੀ ਚਾਹੀਦੀ ਹੈ। ਕੀ ਸਾਰੇ ਤਮਿਲਨਾਦ ਵਿਚ ਇਹਦੀ ਦੇਖ ਭਾਲ ਕਰਨ ਵਾਲਾ ਕੋਈ ਨਹੀਂ ?'' ਗਾਂਧੀ ਜੀ ਦੇ ਇਹਨਾਂ ਸ਼ਬਦਾਂ ਦੇ ਕਈ ਮਤਲਬ ਕਢੇ ਗਏ। ਪਰ ਸੱਚ ਤਾਂ ਇਹ ਹੈ ਕਿ ਗਾਂਧੀ ਜੀ ਨੇ ਇਕੋ ਨਜ਼ਰ ਨਾਲ ਉਸ ਅੱਖੜ ਆਦਮੀ ਵਿਚ ਦੇਸ਼ ਭਗਤੀ ਦਾ ਜੋਸ਼ ਅਤੇ ਸਵੈ-ਭਰੋਸਾ ਵੇਖ ਲਏ ਸਨ। ਉਨ੍ਹਾਂ ਨੇ ਉਸ ਦੀਆਂ ਅੱਖਾਂ ਵਿਚਲੀ ਅਲੌਕਿਕ ਚਮਕ ਵੇਖ ਲਈ ਸੀ। ਗਾਂਧੀ ਜੀ ਨੇ ਜ਼ਰੂਰ ਮਹਿਸੂਸ ਕੀਤਾ ਹੋਵੇਗਾ ਕਿ ਭਾਰਤੀ ਵਰਗਾ ਸੱਚਾ ਸੁੱਚਾ ਤੇ ਪ੍ਰਤਿਭਾਸ਼ਾਲੀ ਇਨਸਾਨ ਕੇਵਲ ਇਸੇ ਲਈ ਸਾਡੀ ਅਣਗਹਿਲੀ ਦਾ ਸ਼ਿਕਾਰ ਨਹੀਂ ਬਣਨਾ ਚਾਹੀਦਾ। ਉਹ ਵੇਖਣ ਨੂੰ ਬਹੁਤ ਅਨੋਖਾ ਲਗਦਾ ਸੀ ਅਤੇ ਉਹਦਾ ਵਤੀਰਾ ਸਹਿਜ ਨਹੀਂ ਸੀ। ਕੀ ਗਾਂਧੀ ਜੀ ਨੇ ਅੱਖ ਦੇ ਫੋਰ ਵਿਚ ਭਾਰਤੀ ਦੀ ਮਹਾਨਤਾ ਮਹਿਸੂਸ ਕਰ ਲਈ ਸੀ ? ਜਿਥੋਂ ਤਕ ਭਾਰਤੀ ਵਲੋਂ ਮਹਾਤਮਾ ਗਾਂਧੀ ਦੀ ਮਹਾਨਤਾ ਦੀ ਸ਼ੋਭਾ ਦਾ ਸੰਬੰਧ ਹੈ, ਇਸ ਦੇ ਬਹੁਤ ਸਬੂਤ ਮਿਲ ਜਾਂਦੇ ਹਨ। ਆਪਣੇ ਰਾਜਨੀਤਕ ਲੇਖਾਂ ਵਿਚ ਉਹਨਾਂ ਦੀ ਵਡਿਆਈ ਕਰਨ ਤੋਂ ਇਲਾਵਾ ਭਾਰਤੀ ਨੇ ਕਵਿਤਾ ਵਿਚ ਵੀ ਮਹਾਤਮਾ ਗਾਂਧੀ ਦੀ ਜੈ ਜੈ ਕਾਰ ਕੀਤੀ ਹੈ। ਭਾਰਤੀ ਜੋ ਪਹਿਲਾਂ ਅੱਗ ਦੀ ਲਾਟ ਵਰਗਾ ਅਤਿਵਾਦੀ ਹੁੰਦਾ ਸੀ ਹੁਣ ਗਾਂਧੀ ਦੇ ਹਿੰਦੁਸਤਾਨ ਨੂੰ ਦਿਤੇ ਨਵੇਂ ਸੰਦੇਸ਼ ਅਹਿੰਸਾ ਦਾ ਪੁਜਾਰੀ ਬਣ ਗਿਆ। ਜੁਆਨੀ ਪਹਿਰੇ ਉਸ ਵਿਚ ਹਿੰਸਕ ਕ੍ਰਾਂਤੀ ਲਈ ਠਾਠਾਂ ਮਾਰਦਾ ਜੋਸ਼ ਸੀ। ਪਰ ਹੁਣ ਉਹਨੇ ਅਹਿੰਸਾ ਦਾ ਸਿਧਾਂਤ ਅਪਣਾ ਲਿਆ ਸੀ। ਸਤਿਆਗ੍ਰਹਿ ਦੇ ਪੈਗੰਬਰ ਨਾਲ ਹੋਈ ਭੇਂਟ ਪਿਛੋਂ ਉਸ ਉਤੇ ਵਿਸਮਾਦ ਤਾਰੀ ਹੋ ਗਿਆ ਤੇ ਉਹ ਮਹਾਤਮਾ ਦੇ ਗੁਣ ਗਾਉਣ ਲਗ ਪਿਆ :

ਤਜ ਕੇ ਯੁਧ-ਹਿੰਸਾ ਦਾ ਰਸਤਾ,
ਤੂੰ ਅਹਿੰਸਾ ਦਾ ਪਥ ਚੁਣਿਆ।
ਤੇਰੇ ਮੂੰਹੋਂ ਦੇਸ਼ ਵਾਸੀਆਂ,
ਰਿਸ਼ੀਆਂ ਦਾ ਸੰਦੇਸ਼ ਹੈ ਸੁਣਿਆ।

ਤੂੰ ਜਾਤਾ ਸਵਤੰਤਰਤਾ ਨੂੰ
ਧਰਮ ਦੇ ਰਸਤੇ ਪਾਉਣ ਸੁਖਾਲਾ।

ਤੈਨੂੰ ਭਾਰਤ ਯਾਦ ਕਰੇਗਾ।
ਤੂੰ ਗਾਂਧੀ ਸਤਿਆਗ੍ਰਹਿ ਵਾਲਾ।

ਇਸ ਦੇ ਸਦਕਾ ਜ਼ੁਲਮ ਮਿਟੇਗਾ—
ਸੱਚ ਦੇ ਸਿਰ ਤੇ ਤਾਜ ਹੋਏਗਾ।

ਨਵੀਂ ਜ਼ਿੰਦਗੀ ਜਨਮ ਲਵੇਗੀ—
ਸਾਡਾ ਆਪਣਾ ਰਾਜ ਹੋਏਗਾ ।

ਉਹਦੀ ਰਾਜਨੀਤੀ ਵਿਚ ਆਈ ਇਸ ਮੁਢਲੀ ਤਬਦੀਲੀ ਨੇ ਹੋਰ ਮਾਮਲਿਆਂ ਬਾਰੇ ਉਹਦੇ ਵਿਚਾਰਾਂ ਉਤੇ ਵੀ ਅਸਰ ਪਾਇਆ । ਉਸ ਵਿਚ ਅੰਤਾਂ ਦੀ ਕੋਮਲਤਾ ਆ ਗਈ ਸੀ । ਰਾਜਾ ਜੀ ਦਾ ਕਥਨ ਹੈ ਕਿ ਆਪਣੇ ਅਖੀਰੀ ਦਿਨਾਂ ਵਿਚ ਉਹ ਪੂਰਾ ਗਿਆਨੀ ਧਿਆਨੀ ਲਗਦਾ ਸੀ । ਇਟਾਯਾਪੁਰਮ ਦੇ ਰਾਜੇ ਨੇ ਆਰਥਿਕ ਸਹਾਇਤਾ ਲਈ ਦੋ ਵਾਰ ਬੇਨਤੀ ਕਰਨ ਦੇ ਬਾਵਜੂਦ, ਜਦੋਂ ਕੋਈ ਉੱਤਰ ਨਾ ਦਿਤਾ ਤਾਂ ਉਹਨੇ ਕੋਈ ਪ੍ਰਵਾਹ ਨਾ ਕੀਤੀ । ਇਕ ਤਾਂ ਰਾਜਾ ਬਰਤਾਨਵੀ ਹੁਕਮਰਾਨਾ ਦੀ ਨਾਰਾਜ਼ਗੀ ਤੋਂ ਡਰਦਾ ਸੀ, ਦੂਜੇ ਭਾਰਤੀ ਦੀ ਬੇਨਤੀ ਰਵਾਇਤੀ ਕਸੀਦਾਕਾਰਾਂ ਵਾਂਗ ਭਿਖਿਆ ਮੰਗਿਆਂ ਵਾਲੀ ਕਵਿਤਾ ਵਿਚ ਨਹੀਂ ਸੀ ਕੀਤੀ ਗਈ :—

ਹੇ ਤਾਮਿਲਨਾਦ !
ਮੈਨੂੰ ਦੁਨੀਆਂ ਕਰਸੀ ਯਾਦ
ਮੇਰੇ ਬਾਦ ।

ਕਿਉਂਕਿ ਮੈਂ ਕੀਤਾ ਆਜ਼ਾਦ
ਧੁੰਦ ਦੇ ਪਰਦੇ ਹੇਠ ਗੁਆਚਾ,
ਤਾਮਿਲਨਾਦ !

ਰਾਜ ਕਵੀ ਮਹਾਰਾਜ ਕਵੀ ਕੋਈ
ਹੈ ਕੋਈ ਐਸਾ ਕਿਸੇ ਨੂੰ ਯਾਦ ?
ਜਿਸ ਨੇ ਦੁਨੀਆਂ ਦੇ ਤਖ਼ਤੇ ਤੇ
ਹੋਏ ਵਜਾਇਆ ਤਮਿਲ ਦਾ ਨਾਦ ?

ਉਸ ਕਵਿਤਾ ਦੇ ਬਾਦਸ਼ਾਹ ਨੇ ਇਕ ਦੁਨਿਆਵੀ ਰਾਜੇ ਨੂੰ ਆਪਣੇ ਸਾਥੀ ਪ੍ਰਤਿ ਫ਼ਰਜ ਨਿਭਾਉਣ ਦੀ ਗੱਲ ਕਹੀ, ਤੇ ਬੱਸ । ਕੀ ਹੋਇਆ ਜੇ ਇਟਾਯਾਪੁਰਮ ਦੇ ਡਰਪੋਕ ਰਾਜੇ ਨੇ ਭਾਰਤੀ ਵਿਚਲੇ ਦਰਵੇਸ ਨੂੰ ਨਾ ਪਛਾਣਿਆ; ਹੋਰ ਲੋਕਾਂ ਨੇ ਤਾਂ ਉਹਦੀ ਬਥੇਰੀ ਕਦਰ ਕੀਤੀ । ਉਨ੍ਹਾਂ ਵਿਚ ਪੜ੍ਹੇ ਲਿਖੇ ਅਤੇ ਅਨਪੜ੍ਹ; ਅਮੀਰ ਤੇ ਗਰੀਬ, ਕਾਰੀਗਰ, ਨੌਕਰੀ ਪੇਸ਼ਾ ਅਤੇ ਵਪਾਰੀ, ਸਭ ਕਿਸਮ ਦੇ ਲੋਕ ਸਨ । ਤਮਿਲ ਪ੍ਰੇਮੀਆਂ ਨੂੰ ਤ੍ਰਿਪਤ ਕਰਨ ਵਾਸਤੇ ਭਾਰਤੀ ਕਦਾਇਮ ਤੋਂ ਅਕਸਰ ਬਾਹਰ ਚਲਿਆ ਜਾਂਦਾ ਅਤੇ ਆਪਣੇ ਰਸੀਲੇ ਭਾਸ਼ਣਾਂ ਨਾਲ ਉਹਨਾਂ ਨੂੰ ਕੀਲ ਕੇ ਰਖ ਦਿੰਦਾ । ਵੀ. ਐੱਸ. ਸ਼ਾਨਮੁਗ਼ਮ ਅਤੇ ਉਹਦੇ ਮਿੱਤਰਾਂ, ਜੋ ਸਾਰੇ ਤਮਿਲ ਪ੍ਰੇਮੀ ਸਨ, ਦੀ ਬੇਨਤੀ ਤੇ ਉਹਨੇ ਅਕਤੂਬਰ 1919 ਵਿਚ ਕਨਾਦੂ ਕੱਥਾਂ ਵਿਖੇ ਦਸ ਦਿਨ ਬਤੀਤ ਕੀਤੇ । ਉਹ ਸਾਰੇ ਜਣੇ ਭਾਰਤੀ ਦੀ ਕਵਿਤਾ ਅਤੇ ਉਹਦੀ ਲੱਛੇਦਾਰ, ਮਿੱਠੀ ਬੋਲੀ ਉਤੇ ਏਨੇ ਮੰਤਰ-ਮੁਗਧ ਹੋਏ ਕਿ ਉਹਨੂੰ ਕਨਾਦੂ ਕੱਥਾਂ ਵਿਖੇ ਹੀ ਵਸ ਜਾਣ ਲਈ

ਕਹਿਣ ਲਗ ਪਏ। ਉਥੇ ਉਹਦੇ ਵਸੇਬੇ ਲਈ ਉਹ ਉਹਨੂੰ ਸਾਰੀਆਂ ਸਹੂਲਤਾਂ ਦੇਣ ਲਈ ਤਿਆਰ ਸਨ। ਪਰ ਇਹ ਯੋਜਨਾ ਸਿਰੇ ਨਾ ਚੜ੍ਹ ਸਕੀ। ਉਸ ਪਿਛੋਂ ਭਾਰਤੀ 'ਹਿੰਦੂ ਮਾਤ-ਭਿਮਾਨਾ ਸੰਗਮ' ਦੀ ਬੇਨਤੀ ਤੇ ਕਰਾਇਕੁਦੀ ਚਲਿਆ ਗਿਆ। ਕੁਝ ਮਹੀਨਿਆਂ ਪਿਛੋਂ ਉਹ ਇਹਨਾਂ ਥਾਵਾਂ ਉਤੇ ਫੇਰ ਮੁੜ ਆਇਆ, ਅਤੇ ਉਹਨੇ ਵਪਾਰੀ ਤਬਕੇ ਦੇ ਇਹਨਾਂ ਭਲੇ ਲੋਕਾਂ ਨਾਲ ਕੁਝ ਸਮਾਂ ਗੁਜ਼ਾਰਿਆ। ਕਰਾਇਕੁਦੀ ਵਿਚ ਉਹਦੀਆਂ ਦੋ ਵਾਰ ਤਸਵੀਰਾਂ ਖਿੱਚੀਆਂ ਗਈਆਂ। ਕਦਾਇਮ ਵਿਖੇ ਭਾਰਤੀ ਦੋ ਸਾਲ ਰਿਹਾ। ਉਹਦਾ ਇਹ ਸਮਾਂ ਆਪਣੀਆਂ ਲਿਖਤਾਂ ਨੂੰ ਛਪਵਾਉਣ ਦੀ ਯੋਜਨਾ ਬਣਾਉਂਦਿਆਂ ਲੰਘ ਗਿਆ। ਪਾਂਡੀਚਰੀ ਰਹਿੰਦਿਆਂ ਉਹ ਲਗਾਤਾਰ ਕਵਿਤਾ ਲਿਖਦਾ ਰਿਹਾ ਸੀ। ਆਪਣੇ ਗਰੰਥਾਂ ਦੀਆਂ ਚਾਲ੍ਹੀ ਜਿਲਦਾਂ ਛਾਪਣ ਲਈ ਧਨ ਦਾ ਪ੍ਰਬੰਧ ਕਰਨ ਵਾਸਤੇ ਉਹਨੇ ਹਿੰਦੁਸਤਾਨ ਵਿਚ ਕਈ ਬੰਦਿਆਂ ਨੂੰ ਕਿਹਾ। ਪਰ ਉਹਦੇ ਸਰਪ੍ਰਸਤਾਂ ਵਿਚੋਂ ਕਿਸੇ ਨੇ ਵੀ ਉੱਤਰ ਨਾ ਦਿਤਾ। ਪਾਂਡੀਚਰੀ ਤੋਂ ਉਹ ਬਹੁਤ ਉਮੀਦਾਂ ਲੈ ਕੇ ਆਇਆ ਸੀ। ਪਰ ਤਮਿਲਨਾਦ ਵਿਚ ਉਹਦੇ ਸਾਥੀਆਂ ਦਾ ਕੋਰਾ ਵਰਤਾਉ ਬਹੁਤ ਨਿਰਾਸ਼ ਕਰਨ ਵਾਲਾ ਸੀ। ਭਾਵੇਂ ਸਰੀਰਕ ਤੌਰ 'ਤੇ ਉਹ ਬਹੁਤ ਕਮਜ਼ੋਰ ਹੋ ਗਿਆ ਸੀ, ਫੇਰ ਵੀ ਉਹਦਾ ਹਠ ਅਤੇ ਆਸ਼ਾਵਾਦ ਅਟੁਟ ਸੀ ਭਾਸ਼ਣ ਦੇਣੇ, ਲੇਖ ਲਿਖਣੇ ਅਤੇ ਨਵੇਂ ਪਰਚੇ 'ਅਮ੍ਰਿਤਮ' ਕਢਣ ਲਈ ਯੋਜਨਾਵਾਂ ਬਣਾਉਣੀਆਂ—ਭਾਰਤੀ ਕਿਸੇ ਨਾ ਕਿਸੇ ਕੰਮ ਵਿਚ ਰੁਝਿਆ ਰਹਿੰਦਾ। ਸ੍ਰੀ ਆਰ ਏ. ਪਦਮਨਾਭਨ ਨੇ ਲਿਖਿਆ ਹੈ ਕਿ ਆਪਣੀ ਉਮਰ ਦੇ ਆਖ਼ਰੀ ਵਰ੍ਹਿਆਂ ਵਿਚ ਭਾਰਤੀ ਅਮਰਤਵ ਦੇ ਵਿਚਾਰ ਵਿਚ ਖੋਇਆ ਰਹਿੰਦਾ ਸੀ। ਉਹ ਆਪਣੇ ਪਰਚੇ ਦਾ ਨਾਂ 'ਅੰਮ੍ਰਿਤਮ' ਰਖਣਾ ਚਾਹੁੰਦਾ ਸੀ। 1920 ਵਿਚ ਉਹਦੇ ਮਨ ਦੀ ਹਾਲਤ ਦਾ ਇਸ ਤੋਂ ਭਲੀ ਭਾਂਤ ਪਤਾ ਲਗ ਜਾਂਦਾ ਹੈ। ਆਪਣੇ ਭਾਸ਼ਣਾਂ ਵਿਚ ਉਹਨੇ ਇਹ ਵਿਸ਼ਾ ਛੋਹਿਆ ਅਤੇ ਇਸ ਉਤੇ ਵਿਸਥਾਰ ਪੂਰਵਕ ਚਰਚਾ ਕੀਤੀ। 1919 ਦੇ ਆਖ਼ਰੀ ਪੱਖਵਾੜੇ ਵਿਚ ਛਪੀ ਆਪਣੀ ਕਵਿਤਾ, 'ਮੌਤ ਨੂੰ' ਵਿਚ ਉਹ ਇਕ ਜੋਗੀ ਦੀ ਨਿਡਰਤਾ ਦਾ ਵਰਣਨ ਕਰਦਾ ਹੈ। ਉਸ ਵਿਚ ਮੌਤ ਨੂੰ ਉਹ 'ਇਕ ਕੱਖ' ਕਹਿ ਕੇ ਦੁਰਕਾਰਦਾ ਹੈ। ਉਹ ਮੌਤ ਨੂੰ ਕੱਖੋਂ ਹੌਲੀ ਸਮਝਦਾ ਹੈ! ਨਗੂਣੀ ਅਤੇ ਨਿਰਾਰਥਕ!! ਭਾਵੇਂ ਆਪਣੇ ਅਮਰ ਹੋਣ ਬਾਰੇ ਉਹਨੂੰ ਕਦੇ ਵੀ ਸ਼ੱਕ ਨਹੀਂ ਸੀ ਹੋਇਆ ਪਰ ਉਹ ਝੁਰਦਾ ਇਸ ਲਈ ਸੀ ਕਿ ਉਹਦੇ ਸਮਕਾਲੀ ਇਸ ਗੱਲ ਨੂੰ ਮੰਨਦੇ ਨਹੀਂ ਸਨ।

ਕਿੰਨੇ ਅਫ਼ਸੋਸ ਦੀ ਗੱਲ ਹੈ ਕਿ ਭਾਰਤੀ ਦੀ ਵਾਰਤਾਲਾਪ ਲਿਖਣ ਲਈ ਕੋਈ ਬੌਸਵੈੱਲ ਵਰਗਾ ਬੰਦਾ ਨਹੀਂ ਸੀ। ਜਾਨਸਨ ਵਾਂਗ, ਭਾਰਤੀ ਵੀ ਸੂਝ ਭਰੀਆ ਅਤੇ ਤੇਜ਼ ਤਰਾਰ ਗੱਲਾਂ ਕਰਦਾ ਹੁੰਦਾ ਸੀ। ਉਹ ਹਾਸੇ, ਮਜ਼ਾਕ ਅਤੇ ਵਿਅੰਗ ਦਾ ਧਨੀ ਸੀ। ਉਸ ਦੇ ਤੇਜ਼ ਤਰਾਰ ਵਿਅੰਗ ਕਰਨ ਦੀ ਇਕ ਘਟਨਾ ਦਾ ਉਹਦੇ ਇਕ ਸਮਕਾਲੀ ਨੇ ਵਰਣਨ ਕੀਤਾ ਹੈ। ਇਸ ਤੋਂ ਪਤਾ ਲਗਦਾ ਹੈ ਕਿ ਸਾਥੋਂ

ਕਿੰਨਾ ਵੱਡਾ ਖ਼ਜ਼ਾਨਾ ਖੁੱਸ ਗਿਆ ਹੈ। ਇਹ ਵਿਅੰਗ ਆਰੀਆ-ਦਰਾਵੜ ਵਾਦ-ਵਿਵਾਦ ਬਾਰੇ ਹੈ :—

"ਮਿੱਤਰੋ ! ਆਰੀਆਂ ਤੋਂ ਪਹਿਲਾਂ ਦਰਾਵੜ ਹੁੰਦੇ ਸਨ, ਦਰਾਵੜਾਂ ਤੋਂ ਆਦਿ-ਦਰਾਵੜ, ਉਹਨਾਂ ਤੋਂ ਪਹਿਲਾਂ ਪਸ਼ੂ ਅਤੇ ਹੋਰ ਜਾਨਵਰ। ਹੁਣ ਅਸੀਂ ਉਹਨਾਂ ਦੀ ਥਾਂ ਲੈ ਲਈ ਹੈ ਅਤੇ ਇਥੇ ਘਰ 'ਤੇ ਖੇਤ ਬਣਾ ਲਏ ਹਨ। ਜੇ ਭਲਾ, ਸਭ ਤੋਂ ਪਹਿਲੇ ਬਾਸ਼ਿੰਦੇ ਇਥੇ ਆ ਧਮਕਣ ਅਤੇ ਸਾਥੋਂ ਆਪਣਾ ਮੁਲਕ ਵਾਪਿਸ ਮੰਗਣ, ਤਾਂ ਸਾਨੂੰ ਇਥੋਂ, ਆਪਣੀ ਤੜੀ-ਤੱਪੜੀ ਚੁਕ ਕੇ, ਭਜਣਾ ਪਊ।"

ਭਾਰਤੀ ਦੇ ਕਾਦਾਇਵਾਸ ਦੀ ਇਕ ਹੋਰ ਘਟਨਾ ਦਾ ਲਿਖਤੀ ਜ਼ਿਕਰ ਉਹਦੀ ਤ੍ਰਿਵੇਂਦਰਮ ਯਾਤਰਾ ਬਾਰੇ ਮਿਲਦਾ ਹੈ। ਉਹ ਆਪਣੇ ਟੱਬਰ ਸਮੇਤ ਉਥੇ ਇਕ ਵਿਆਹ ਵਿਚ ਸ਼ਾਮਿਲ ਹੋਣ ਗਿਆ। ਸ਼ਹਿਰ ਦੇ ਚਿੜੀਆ-ਘਰ ਜਾਣ 'ਤੇ, ਭਾਰਤੀ ਦਾ ਸਰਵ-ਵਿਆਪੀ ਪਿਆਰ ਇਕ ਕਵਿਤਾ 'ਢੋਲ ਵਜਾਓ' ਵਿਚ ਫੁਟ ਪਿਆ :

ਸਾਡੀਆਂ ਚਿੜੀਆਂ, ਸਾਡੇ ਕਾਂ,
ਸਾਡਾ ਹੀ ਹੈ ਕੁਲ ਜਹਾਂ;
ਸਾਡੀਆ ਨਦੀਆਂ, ਸਾਡੇ ਨਾਲੇ,
ਸਾਡੇ ਪਰਬਤ ਚੋਟੀਆਂ ਵਾਲੇ।
ਸਾਡੇ ਸਾਰੇ ਸ਼ਹਿਰ ਗਰਾਂ,
ਕਿਉਂ ਨਾ ਫੇਰ ਮੈਂ ਨੱਚ ਪਵਾਂ।

ਪਿਆਰ ਉਹਦਾ ਕੇਵਲ ਕਵਿਤਾ ਰਚਣ ਤਕ ਹੀ ਸੀਮਤ ਨਹੀਂ ਸੀ। ਕੀ ਉਹ ਇਕ ਗਧੇ ਨੂੰ ਪਿਆਰ ਕਰਨ ਕਰਕੇ ਸਾਰੇ ਪਿੰਡ ਦੇ ਗੁੱਸੇ ਦਾ ਸ਼ਿਕਾਰ ਨਹੀਂ ਸੀ ਹੋਇਆ ? ਚਿੜੀਆ-ਘਰ ਵਿਚ ਵੀ ਉਹਨੇ ਸਾਰੇ ਜਾਨਵਰਾਂ ਨੂੰ ਜੀਅ ਭਰਕੇ ਥਾਪੜੀ ਦਿਤੀ ਅਤੇ ਪਲੋਸਿਆ। ਅਖੀਰ ਉਹ ਇਕ ਸ਼ੇਰ ਦੇ ਪਿੰਜਰੇ ਕੋਲ ਆਇਆ। ਰਖਵਾਲੇ ਨੇ ਉਹਨੂੰ ਸ਼ੇਰ ਨੂੰ ਹੱਥ ਲਾਉਣ ਤੋਂ ਰੋਕਿਆ ਕਿਉਂਕਿ ਅਜੇ ਉਹ ਪੂਰੀ ਤਰਾਂ ਨਹੀਂ ਸੀ ਸਿਧਾਇਆ ਗਿਆ। ਭਾਰਤੀ ਦ੍ਰਿੜ੍ਹਤਾ ਨਾਲ ਅਗੇ ਵਧਿਆ ਅਤੇ ਉਸ ਕੋਲ ਜਾ ਕੇ ਸਪਸ਼ਟ ਤੇ ਉੱਚੀ ਆਵਾਜ਼ ਵਿਚ ਬੋਲਿਆ : "ਐ ਸ਼ੇਰ ਬਾਦਸ਼ਾਹ ! ਮੈਂ ਭਾਰਤੀ ਆਂ, ਕਵੀਆਂ ਦਾ ਬਾਦਸ਼ਾਹ ! ਕੀ ਤੂੰ ਮੈਨੂੰ ਆਪਣੀ ਸ਼ਕਤੀ ਅਤੇ ਵੀਰਤਾ ਨਹੀਂ ਦੇ ਸਕਦਾ ? ਇਹ ਬੰਦੇ ਤੈਥੋਂ ਬੜਾ ਈ ਡਰਦੇ ਨੇ। ਇਹਨਾਂ ਨੂੰ ਏਨੀ ਜ਼ੋਰ ਦੀ ਗਰਜ ਕੇ ਦਿਖਾ ਕਿ ਤੇਰੇ ਸਾਥੀ ਅਜਿਹੇ ਬੰਦੇ ਨਹੀਂ ਜਿਹੜੇ ਪਾਪ ਦੀ ਦਲਦਲ ਵਿਚ ਬੁਰੀ ਤਰ੍ਹਾਂ ਫਸੇ ਹੋਏ ਨੇ।"

ਉਸੇ ਵੇਲੇ ਸ਼ੇਰ ਗਰਜਿਆ ਤੇ ਲਗਾਤਾਰ ਦਸ ਮਿੰਟ ਗਰਜਦਾ ਹੀ ਰਿਹਾ। ਭਾਰਤੀ ਬੜੀ ਦੇਰ ਉਹਨੂੰ ਥਾਪੜਦਾ ਰਿਹਾ। ਇਸ ਘਟਨਾ ਤੋਂ ਭਲੀ ਭਾਂਤ ਸਿੱਧ ਹੋ ਜਾਂਦਾ ਹੈ ਕਿ ਭਾਰਤੀ ਵਿਚ ਕਿੰਨਾ ਮੋਹ ਅਤੇ ਨਿਡਰਤਾ ਸੀ।

## 'ਮੇਰੇ ਸੰਸੇ ਤੁੱਧ ਮਿਟਾਏ'

ਰਚਨਾਤਮਕ ਲਿਖਤਾਂ ਲਈ ਸਮਾਂ ਸਾਥ ਨਹੀਂ ਸੀ ਦੇ ਰਿਹਾ। ਉਹ ਨਵੰਬਰ, 1920 ਵਿਚ ਮਦਰਾਸ ਤੋਂ ਨਿਕਲਦੇ 'ਸਵਦੇਸ-ਮਿੱਤਰ' ਅਖ਼ਬਾਰ ਵਿਚ ਫੇਰ ਸਹਾਇਕ ਸੰਪਾਦਕ ਜਾ ਲੱਗਿਆ। ਸੋ ਉਹਨੂੰ ਮੁੜ ਕੇ ਪੱਤਰਕਾਰੀ ਅਤੇ ਕਲਮ ਘਸਾਈ ਦਾ ਹੱਡ ਭੰਨਵਾਂ ਕੰਮ ਕਰਨਾ ਪਿਆ। ਰੰਗਾਸੁਆਮੀ ਆਇੰਗਰ ਨੇ ਖਿੜੇ ਮੱਥੇ ਉਹਦਾ ਸੁਆਗਤ ਕੀਤਾ। ਭਾਰਤੀ ਦੀ ਪ੍ਰਤਿਭਾ ਨੂੰ ਚਮਕਣ ਦਾ ਫੇਰ ਮੌਕਾ ਮਿਲ ਗਿਆ। ਉਹਦਾ ਰੁਜ਼ਗਾਰ ਜੁ ਲਗ ਗਿਆ ਸੀ। ਭਾਰਤੀ ਜਾਣ ਬੁਝ ਕੇ ਰਾਜਨੀਤੀ ਦੇ ਅਖਾੜੇ ਤੋਂ ਦੂਰ ਰਹਿਣ ਲਗ ਪਿਆ। ਉਹ ਵੇਦਾਂਤ ਵਿਚ ਵਧ ਚੜ੍ਹ ਕੇ ਦਿਲਚਸਪੀ ਲੈਣ ਲੱਗਾ। ਹੁਣ ਹਾਲਾਤ ਬਹੁਤ ਸੁਧਰ ਗਏ ਸਨ। ਬੱਝਵੀਂ ਮਹਾਵਾਰ ਆਮਦਨ ਨੇ ਉਹਦੇ ਨਿੱਤ ਦੇ ਸੰਸੇ ਦੂਰ ਕਰ ਦਿਤੇ। ਭਾਵੇਂ ਤਨਖਾਹ ਕੋਈ ਬਹੁਤੀ ਨਹੀਂ ਸੀ ਅਤੇ ਮਦਰਾਸ ਵਰਗੇ ਸ਼ਹਿਰ ਵਿਚ ਉਹਨੂੰ ਦਰਮਿਆਨੇ ਤਬਕੇ ਦੇ ਲੋਕਾਂ ਵਰਗੀਆਂ ਔਕੜਾਂ ਦਾ ਸਾਹਮਣਾ ਕਰਨਾ ਪੈ ਰਿਹਾ ਸੀ, ਪਰ ਇਸ ਬਾਰੇ ਨਾ ਤਾਂ ਉਹਨੇ ਕਦੇ ਕਿਸੇ ਕੋਲ ਰੋਣਾ ਰੋਇਆ ਅਤੇ ਨਾ ਹੀ ਦੂਜਿਆ ਨਾਲ ਈਰਖਾ ਕੀਤੀ। ਉਸ ਵੇਲੇ 'ਸਵਦੇਸ-ਮਿੱਤਰ' ਦਾ ਸੰਪਾਦਕ ਭਾਰਤੀ ਨਾਲੋਂ ਦਸ ਗੁਣਾ ਤਨਖਾਹ ਲੈ ਰਿਹਾ ਸੀ। ਇਸ ਗੱਲ ਤੇ ਭਾਰਤੀ ਸਗੋਂ ਚਹਿਕ ਉਠਦਾ ਅਤੇ ਖੁਸ਼ੀ ਖੁਸ਼ੀ ਆਪਣੇ ਮਿੱਤਰਾਂ ਨੂੰ ਕਹਿੰਦਾ : "ਕਿਉਂ ਹੈ ਕਿ ਨਾ ਕਮਾਲ ਦੀ ਗੱਲ, ਆਖ਼ਰ ਉਹ ਸਮਾਂ ਆ ਈ ਗਿਆ ਜਦੋਂ ਇਕ ਤਮਿਲ ਪੱਤਰਕਾਰ ਨੂੰ ਮਹੀਨੇ ਦਾ ਪੂਰਾ ਹਜ਼ਾਰ ਰੁਪਿਆ ਮਿਲਣ ਲਗ ਪਿਆ!"

ਪਰ ਸੁਖ ਦਾ ਇਹ ਸਮਾਂ ਸੁਫ਼ਨੇ ਵਾਂਗ ਬੀਤ ਗਿਆ। ਚੰਗਾ ਭਲਾ ਜੀਵਨ ਬੀਤ ਰਿਹਾ ਸੀ ਕਿ ਅਚਿੰਤੇ ਹੀ ਉਹ ਦੁੱਖਾਂ ਵਿਚ ਘਿਰ ਗਿਆ। ਅਗਸਤ, 1921 ਦੀ ਗੱਲ ਹੈ ਕਿ ਭਾਰਤੀ "ਮਨੁੱਖ ਕਦੇ ਨਹੀਂ ਮਰਦਾ" ਵਿਸ਼ੇ ਉਤੇ ਭਾਸ਼ਣ ਦੇਣ ਲਈ ਕਾਰੂਗਲ ਪਾਲਾਇਮ ਗਿਆ। ਉਹਦੇ 'ਸਵਦੇਸ-ਮਿੱਤਰ' ਵਿਚ ਛਪਣ ਵਾਲੇ ਆਖ਼ਰੀ ਲੇਖਾਂ ਵਿਚੋਂ ਇਕ ਰਾਬਿੰਦਰ ਨਾਥ ਟੈਗੋਰ ਦੀ ਯੂਰਪੀ ਦੇਸ਼ਾਂ ਦੀ ਯਾਤਰਾ ਬਾਰੇ ਸੀ। ਇਸ ਲੇਖ ਦਾ ਬਿਰਤਾਂਤ ਬੜਾ ਵਲਵਲੇ ਭਰਪੂਰ ਸੀ। ਇਸ ਤੋਂ ਭਾਰਤੀ ਦੀ ਵਿਦੇਸ਼ ਯਾਤਰਾ ਦੀ ਅਧੂਰੀ ਰਹਿ ਗਈ ਤਾਂਘ ਦਾ ਸਾਫ ਪਤਾ ਲਗਦਾ ਹੈ।

ਇਕ ਆਥਣੇਂ, ਭਾਰਤੀ ਤ੍ਰਿਪਲੀਕੇਨ ਵਿਚ ਆਪਣੇ ਘਰ ਲਾਗੇ ਬਣੇ ਪਾਰਥਾਸਾਰਥੀ ਮੰਦਰ ਗਿਆ। ਜਾਂਦਾ ਹੋਇਆ ਉਹ ਪਹਿਲਾਂ ਵਾਂਗ ਮੰਦਰ ਦੇ ਹਾਥੀ ਨੂੰ ਚੜ੍ਹਾਵਾ ਚਾੜ੍ਹਨ ਲਈ ਫਲ ਅਤੇ ਨਾਰੀਅਲ ਲੈ ਗਿਆ। ਇਸ ਸਮੇਂ ਭਾਰਤੀ ਦੀ ਮਾਨਸਿਕ ਦਸ਼ਾ ਅਜਿਹੀ ਹੁੰਦੀ ਸੀ ਕਿ ਉਹਨੂੰ ਸਭ ਜੀਆ ਜੰਤ ਇਕੋ ਰੂਪ ਵਿਖਾਈ ਦਿੰਦੇ ਸਨ। ਹਾਥੀ ਨੂੰ ਖਾਣ ਵਾਲੀਆਂ ਚੀਜ਼ਾਂ ਭੇਟ ਕਰਦਿਆਂ ਉਹਨੇ ਆਖਿਆ, "ਲੈ ਬਈ ਭਰਾਵਾ, ਮੈਂ ਤੇਰੇ ਵਾਸਤੇ ਨਾਰੀਅਲ ਅਤੇ ਫਲ ਲੈ ਕੇ ਆਇਆ ਹਾਂ।" ਮੰਦੇ ਭਾਗਾਂ ਨੂੰ

ਹਾਥੀ ਮਸਤੀ ਵਿਚ ਆਇਆ ਹੋਇਆ ਸੀ। ਉਹਨੇ ਅਚਾਨਕ ਭਾਰਤੀ ਦੇ ਸੁੰਡ ਮਾਰੀ ਤੇ ਉਹ ਬੇਹੋਸ਼ ਹੋ ਕੇ ਉਹਦੇ ਪੈਰਾਂ ਵਿਚ ਡਿਗ ਪਿਆ। ਹਾਥੀ ਤੋਂ ਡਰ ਦੇ ਮਾਰੇ ਕੋਈ ਵੀ ਉਹਨੂੰ ਬਚਾਉਣ ਦੀ ਹਿਮਤ ਨਹੀਂ ਸੀ ਕਰ ਰਿਹਾ। ਪਰ ਭਾਰਤੀ ਦੇ ਇਕ ਮਿੱਤਰ, ਕੁਵਾਲਾਈ ਕਾਨਨ, ਨੂੰ ਜਦੋਂ ਪਤਾ ਲਗਿਆ ਤਾਂ ਉਹ ਭਜਿਆ ਆਇਆ। ਉਹ ਆਪਣੀ ਜਾਨ ਖ਼ਤਰੇ ਵਿਚ ਪਾ ਕੇ ਵਾੜੇ ਅੰਦਰ ਗਿਆ ਅਤੇ ਭਾਰਤੀ ਨੂੰ ਬਾਹਰ ਲੈ ਆਇਆ। ਕਵੀ ਦੇ ਮਿੱਤਰ ਉਸੇ ਵੇਲੇ ਉਹਨੂੰ ਰੋਇਆਪੇਤਾ ਹਸਪਤਾਲ ਲੈ ਗਏ। ਭਾਵੇਂ ਉਹਦੀ ਆਮ ਹਾਲਤ ਮੰਦੀ ਹੀ ਸੀ, ਪਰ ਕੁਝ ਚਿਰ ਲਈ ਉਹਨੂੰ ਆਰਾਮ ਆ ਗਿਆ। ਉਹ ਦਫ਼ਤਰ ਜਾ ਕੇ ਅਖ਼ਬਾਰ ਦਾ ਕੰਮ ਵੀ ਕਰਨ ਲਗ ਪਿਆ। ਅਸਲ ਵਿਚ, ਉਹਨੇ ਇਸ ਘਟਨਾ ਨੂੰ ਇਉਂ ਮਹਿਸੂਸ ਕੀਤਾ ਜਿਵੇਂ ਇਹ ਉਹਦੇ ਨਾਲ ਬੀਤੀ ਹੀ ਨਾ ਹੋਵੇ :

"ਹਾਥੀ ਨੇ ਇਸ ਕਰਕੇ ਧੱਕਾ ਮਾਰਿਆ ਕਿ ਉਹਨੇ ਮੈਨੂੰ ਪਛਾਣਿਆ ਨਾ।"

ਫੇਰ ਉਹਨੂੰ ਮਰੋੜੇ ਲਗ ਗਏ। ਉਹਦੇ ਸਰੀਰ ਵਿਚ ਤਾਂ ਪਹਿਲਾਂ ਹੀ ਸਤਿਆ ਨਹੀਂ ਸੀ ਰਹੀ। ਉਤੋਂ ਹਾਥੀ ਨੇ ਹਮਲਾ ਕਰ ਦਿਤਾ। ਕੀ ਭਾਰਤੀ ਨੂੰ ਆਪਣੀ ਹਾਲਤ ਦਾ ਅਹਿਸਾਸ ਨਹੀਂ ਸੀ। ਜੇ ਸੀ, ਤਾਂ ਉਹਨੇ ਦਵਾਈ ਲੈਣ ਤੋਂ ਕਿਉਂ ਇਨਕਾਰ ਕਰ ਦਿਤਾ? ਉਹ ਬੇਹੋਸ਼ ਪਿਆ ਸੀ ਅਤੇ ਗਸ਼ੀ ਦੀ ਹਾਲਤ ਵਿਚ ਕਦੇ ਕਦੇ ਬੋਲਣ ਲਗ ਪੈਂਦਾ। ਪਾਰਾਲੀ ਨੇਲਾਇਅੱਪਰ ਅਤੇ ਕੁਝ ਹੋਰ ਗੂੜ੍ਹੇ ਮਿੱਤਰ ਉਹਦੇ ਕੋਲ ਚਿੰਤਾ ਵਿਚ ਡੁਬੇ ਬੈਠੇ ਸਨ। 12 ਸਤੰਬਰ, 1921 ਨੂੰ ਸਵੇਰੇ ਸਾਝਰੇ ਭਾਰਤੀ ਪੂਰਾ ਹੋ ਗਿਆ। ਉਹਦੀ ਮੌਤ ਸ਼ਾਂਤਮਈ ਸੀ! ਬਿਨਾਂ ਕਿਸੇ ਦੁਖ ਤਕਲੀਫ਼ ਦੇ।

ਭਾਰਤੀ ਦੇ ਅੰਤਮ ਸੰਸਕਾਰ ਦਾ ਪ੍ਰਬੰਧ ਉਹਦੇ ਮਿੱਤਰ ਐਸ. ਦੁਰਾਇਸੁਆਮੀ ਆਇਰ ਦੀ ਮਦਦ ਨਾਲ ਕੀਤਾ ਗਿਆ। ਉਹਦੀ ਅੰਤਿਮ ਯਾਤਰਾ ਵਿਚ 25 ਕੁ ਆਦਮੀ ਸ਼ਾਮਿਲ ਹੋਏ। ਉਥੇ ਇਕ ਦੋ ਬੰਦਿਆਂ ਨੇ ਭਾਸ਼ਣ ਦਿਤੇ। ਬੋਲਣ ਵਾਲਿਆਂ ਵਿਚ ਸੁਰੇਂਦਰ ਨਾਥ ਆਰੀਆ ਦਾ ਨਾਂ ਵਰਣਨਯੋਗ ਹੈ। ਪਿਛੋਂ ਮ੍ਰਿਤੂ-ਸੂਚਨਾ ਛਪੀ ਅਤੇ ਕਈ ਸ਼ੋਕ ਸਭਾਵਾਂ ਵੀ ਆਯੋਜਿਤ ਕੀਤੀਆਂ ਗਈਆਂ। ਕੁਝ ਚਿਰ ਲਈ ਤਾਂ ਉਹਦੇ ਟੱਬਰ ਨੂੰ ਅਤਿ ਦੀ ਤੰਗੀ ਦਾ ਸਾਹਮਣਾ ਕਰਨਾ ਪਿਆ। ਪਰ ਜਿਉਂ ਜਿਉਂ ਸਮਾਂ ਬੀਤਦਾ ਗਿਆ ਭਾਰਤੀ ਦੀਆਂ ਕਿਤਾਬਾਂ ਦੀ ਆਮਦਨ ਉਹਨਾਂ ਨੂੰ ਲਗਾਤਾਰ ਮਿਲਣ ਲਗ ਪਈ। ਤੀਹਵਿਆਂ ਵਿਚ 'ਭਾਰਤੀ ਪਰਾਚੁਰਾਲਾਇਮ', ਨੇ ਭਾਰਤੀ ਦੀ ਵਾਰਤਕ ਅਤੇ ਕਵਿਤਾ ਦੀਆਂ ਕਿਤਾਬਾਂ ਛਾਪਣੀਆਂ ਸ਼ੁਰੂ ਕਰ ਦਿਤੀਆਂ। ਇਸ ਸੰਸਥਾ ਦਾ ਮੁਖ ਪ੍ਰਬੰਧਕ ਭਾਰਤੀ ਦਾ ਛੋਟਾ ਭਾਈ ਵਿਸ਼ਵਾਨਾਥ ਆਇਰ ਸੀ। ਇਸ ਦੇ ਨਾਲ ਹੀ ਭਾਰਤੀ ਦੇ ਦੇਸ਼ ਭਗਤੀ ਦੇ ਗੀਤ ਸਾਰੇ ਤਮਿਲਨਾਦ ਵਿਚ ਗੂੰਜਣ ਲੱਗੇ। ਇਹਨਾ ਤੋਂ ਆਜ਼ਾਦੀ ਲਈ ਜੂਝਦੇ ਲੋਕਾਂ ਨੂੰ ਬਹੁਤ ਉਤਸ਼ਾਹ ਮਿਲਿਆ।

ਪੰਜਾਹਵਿਆਂ ਵਿਚ ਮਦਰਾਸ ਸਰਕਾਰ ਨੇ ਭਾਰਤੀ ਦੀਆਂ ਲਿਖਤਾਂ ਦੇ ਹੱਕ ਆਪ ਲੈ ਲਏ ਅਤੇ ਉਹਦੀਆਂ ਕਿਤਾਬਾਂ ਛਾਪ ਕੇ ਤਮਿਲ ਨਾਦ ਦੇ ਲੋਕਾਂ ਵਿਚ ਮੁਫ਼ਤ ਵੰਡੀਆਂ। ਇਸ ਤੋਂ ਪੇਪਰ ਬੈਕ ਅਤੇ ਸਸਤੇ ਸੰਸਕਰਣ ਛਾਪਣ ਲਈ ਪ੍ਰੇਰਣਾ ਮਿਲੀ। ਸਮੇਂ ਦੇ ਬੀਤਣ ਨਾਲ ਉਹਦੀ ਮਹਾਨਤਾ ਨੂੰ ਲੋਕ ਤੀਬਰਤਾ ਨਾਲ ਮਹਿਸੂਸ ਕਰਨ ਲਗ ਪਏ ਹਨ। ਉਹਦੀਆਂ ਕਵਿਤਾਵਾਂ ਦੀ ਕੁਸ਼ਲਤਾ ਦੀ ਕਦਰ ਉਹਨਾਂ ਦੇ ਦਿਲ ਵਿਚ-ਹੋਰ ਵੀ ਵਧੀ ਹੈ। ਉਹਦੇ ਸੁਫਨੇ ਸੱਚੇ ਹੋ ਗਏ ਹਨ। ਹਰ ਘਰ ਵਿਚ ਉਹਦੇ ਗੀਤ ਗਾਏ ਜਾਂਦੇ ਹਨ। ਉਹਨੂੰ ਬੜੇ ਧਿਆਨ ਨਾਲ ਪੜ੍ਹਿਆ ਅਤੇ ਸਲਾਹਿਆ ਜਾਂਦਾ ਹੈ। ਜੇ ਇਹ ਸਭ ਕੁਝ ਉਹਦੇ ਜਿਉਂਦੇ ਜੀਅ ਹੁੰਦਾ ਤਾਂ ਵੀ ਭਾਰਤੀ ਨੂੰ ਕੋਈ ਫ਼ਰਕ ਨਹੀਂ ਸੀ ਪੈਣਾ। ਉਹਨੂੰ ਤਾਂ ਪਾਂਡੀਚਰੀ ਅਤੇ ਕਦਾਇਮ ਵਿਖੇ ਜ਼ਿੰਦਗੀ ਦੀ ਚੱਕੀ ਵਿਚ ਪਿਸ ਕੇ ਹੀ ਚੈਨ ਨਸੀਬ ਹੋਇਆ ਸੀ। ਜਦੋਂ ਇਹ ਘੋਰ ਤਪਸਿਆ ਸੰਪੂਰਣ ਹੋਈ ਤਾਂ "ਉਹਦੇ ਅੰਦਰਲੀ ਤਮ੍ਹਾ ਮਿੱਟ ਗਈ ਅਤੇ ਉਹਨੂੰ ਮਨ ਦੀ ਸ਼ਾਂਤੀ ਪ੍ਰਾਪਤ ਹੋ ਗਈ।" ਮਰਨ ਤੋਂ ਇਕ ਜਾਂ ਦੋ ਵਰ੍ਹੇ ਪਹਿਲਾਂ ਉਹ ਇਕਾਗਰ ਚਿੱਤ ਹੋ ਕੇ ਮੌਤ ਬਾਰੇ ਸੋਚਦਾ ਰਿਹਾ। ਫੇਰ ਉਹ ਉਹਦੇ ਭੈ ਤੋਂ ਮੁਕਤ ਹੋ ਗਿਆ। ਮੌਤ ਹੁਣ ਉਹਦੇ ਲਈ ਕੋਈ ਭੇਤ-ਭਰੀ ਸ਼ੈਅ ਨਹੀਂ ਸੀ ਰਹੀ। ਮੁਹੱਬਤ ਦਾ ਜਜ਼ਬਾ ਉਹਦੇ ਰੋਮ ਰੋਮ ਵਿਚ ਸਿੰਜਰ ਗਿਆ। ਸਮੁੱਚਾ ਵਿਸ਼ਵ ਹੁਣ ਉਹਦੇ ਪਿਆਰ ਦਾ ਪਾਤਰ ਸੀ। ਸੋ ਮੌਤ ਨੇ ਆ ਕੇ ਉਹਦੇ ਉਤੇ ਜਿੱਤ ਪ੍ਰਾਪਤ ਨਹੀਂ ਕੀਤੀ, ਕਿਉਂਕਿ ਉਹ ਤਾਂ ਪਹਿਲਾਂ ਹੀ ਪਰਾ ਸ਼ਕਤੀ ਦੇ ਆਨੰਦ ਵਿਚ ਲੀਨ ਹੋ ਚੁਕਿਆ ਸੀ :

ਤੂੰ ਆਨੰਦ ਹੈ, ਐ ਕਾਲੀ
ਤੂੰ ਮੇਰੇ ਅੰਦਰ ਹੈ,
ਤਦ, ਤੇਰੇ ਬਿਨ, ਐ ਕਾਲੀ,
ਮੇਰੀ ਕੀ ਹਸਤੀ ਹੈ ?
ਤੂੰ ਮੈਨੂੰ ਅਪਾਰ ਖੁਸ਼ੀ ਬਖਸ਼ੀ, ਐ ਕਾਲੀ,
ਐ ਮਾਨਵਤਾ !

ਭਾਗ—2 ਰਚਨਾਵਾਂ

# ਭੂਮਿਕਾ

ਦਰਾਵੜ ਵਰਗ ਦੀਆਂ ਬੋਲੀਆਂ ਵਿਚੋਂ ਤਮਿਲ ਸਭ ਤੋਂ ਪੁਰਾਣੀ ਹੈ। ਈਸਾ ਮਸੀਹ ਦੀ ਆਮਦ ਤੋਂ ਇਕ ਹਜ਼ਾਰ ਜਾਂ ਇਸ ਤੋਂ ਵੀ ਵਧ ਵਰ੍ਹੇ ਪਹਿਲਾਂ ਇਹ ਬੋਲੀ ਆਮ ਪ੍ਰਚਲਿਤ ਸੀ। ਪੁਰਾਣਾ ਤਮਿਲ ਸਾਹਿਤ ਜੋ ਹੁਣ ਤਕ ਉਪਲਬਧ ਹੋ ਸਕਿਆ ਹੈ ਉਹ ਪਿਆਰ ਅਤੇ ਵੀਰਤਾ ਦੇ ਵਿਸ਼ੇ 'ਤੇ ਲਿਖੇ ਗੀਤਾਂ ਦੇ ਸੰਗ੍ਰਹਿ ਹਨ। ਉਸ ਪਿਛੋਂ ਜੈਨੀਆਂ ਦੇ ਲਿਖੇ ਹੋਏ ਵਿਆਕਰਣ ਅਤੇ ਸਿਖਿਆਦਾਇਕ ਵਿਸ਼ਿਆਂ ਦੇ ਗਰੰਥ ਮਿਲਦੇ ਹਨ। ਸੱਤਵੀਂ ਤੋਂ ਦਸਵੀਂ ਸਦੀ ਤਕ ਭਗਤੀ ਲਹਿਰ ਦਾ ਬੋਲ-ਬਾਲਾ ਰਿਹਾ, ਇਸ ਸਮੇਂ ਸ਼ੈਵ ਅਤੇ ਵੈਸ਼ਨਵ ਭਗਤਾਂ ਦੇ ਗਾਏ ਹੋਏ ਅਨੇਕ ਸੁੰਦਰ ਗੀਤ ਉਪਲਬਧ ਹਨ। ਪਰ ਪੰਦਰ੍ਹਵੀਂ ਸਦੀ ਤੋਂ ਪਿਛੋਂ ਤਮਿਲ ਦੀ ਪੁਛ ਪ੍ਰਤੀਤ ਘਟਣ ਲਗ ਪਈ। ਪੰਡਤਾਂ ਨੇ ਇਸ ਬੋਲੀ ਦਾ ਗਲ ਘੁਟ ਕੇ ਰਖ ਦਿਤਾ। ਭਾਵੇਂ ਕਦੇ ਕਦੇ ਇਸ ਦੀ ਗੱਲ ਤੁਰਦੀ ਸੀ ਪਰ ਸਮੁਚੇ ਤੌਰ 'ਤੇ ਵਿਦਵਾਨਾਂ ਨੇ ਇਸ ਵੱਲ ਵਿਸ਼ੇਸ਼ ਰੁਚੀ ਨਾ ਵਿਖਾਈ। ਉਨੀਵੀਂ ਸਦੀ ਵਿਚ ਪ੍ਰਸਿਧ ਸੰਤ-ਕਵੀ ਜਿਉਤੀ ਰਾਮਾਲਿੰਗਾ ਸੁਆਮੀ ਨੇ 'ਸਮਰਸ' ਅਤੇ 'ਸੰਮਾਰਗ' ਲਈ ਡਟ ਕੇ ਕੰਮ ਕੀਤਾ ਅਤੇ ਉਨ੍ਹਾਂ ਨੂੰ ਗਾਉਂਦਾ ਰਿਹਾ। ਇਉਂ ਉਹਨੇ ਕੋਸ਼ਿਸ਼ ਕੀਤੀ ਕਿ ਉਨ੍ਹਾਂ ਉਤੇ ਪਈ ਸਦੀਆਂ ਦੀ ਧੂੜ ਝੜ ਜਾਵੇ ਅਤੇ ਇਸ ਪੁਰਾਣੇ ਪਵਿਤਰ ਸੋਮੇ ਦਾ ਅੰਮ੍ਰਿਤ ਡਿਗੇ ਢਠੇ ਲੋਕਾਂ ਵਿਚ ਨਵੀਂ ਰੂਹ ਫੂਕ ਦੇਵੇ। ਅੰਗਰੇਜ਼ੀ ਜ਼ਬਾਨ ਦੇ ਫੈਲਣ ਨਾਲ ਪੱਛਮੀ ਲੋਕਤੰਤਰ ਦੇ ਉਦਾਰ ਵਿਚਾਰ ਲੋਕਾਂ ਦੇ ਦਿਲਾਂ ਵਿਚ ਘਰ ਕਰਨ ਲਗ ਪਏ। ਅੰਗਰੇਜ਼ੀ ਦੇ ਨਾਲ ਹੀ ਪੱਛਮੀ ਸਾਹਿਤ ਦੇ ਰੂਪਾਂ ਨਾਲ ਸਾਡੀ ਜਾਣ-ਪਛਾਣ ਹੋਈ। ਸੱਚੀ ਗੱਲ ਤਾਂ ਇਹ ਹੈ ਕਿ ਸਾਡਾ ਵਾਹ-ਵਾਸਤਾ ਯੂਰਪ ਦੀ ਸਮੁਚੀ ਸਾਹਿਤਕ ਪਰੰਪਰਾ ਨਾਲ ਪੈ ਗਿਆ। ਤਮਿਲ ਲੇਖਕ ਚਾਹੁੰਦਾ ਸੀ ਕਿ ਉਹ ਸਿੱਧੇ, ਸਰਲ ਅਤੇ ਕੁਦਰਤੀ ਮਾਧਿਅਮ ਰਾਹੀਂ ਆਮ ਆਦਮੀ ਤਕ ਆਪਣੇ ਵਿਚਾਰ ਪੁਚਾਏ। ਸੋ ਉਦੋਂ ਹੀ ਇਹਨਾਂ ਨਵੇਂ ਅਤੇ ਉਦਾਰ ਪੱਛਮੀ ਵਿਚਾਰਾਂ ਦੇ ਆਦਾਨ ਪ੍ਰਦਾਨ ਰਾਹੀਂ ਤਮਿਲ ਬੋਲੀ ਨੂੰ ਇਹਦੀ ਪੰਡਤਾਊ ਗੂੜ੍ਹਤਾ ਅਤੇ ਬਣਾਉਟੀਪੁਣੇ ਤੋਂ ਮੁਕਤ ਕਰਨ ਦਾ ਉਦਮ ਕੀਤਾ ਗਿਆ। ਤਮਿਲ ਸਾਹਿਤ ਨੂੰ ਮਾਲਾ ਮਾਲ ਕਰਨ ਦਾ ਇਹ ਬੜਾ

ਲਾਭਦਾਇਕ ਉਪਰਾਲਾ ਸੀ। ਇਸ ਸਮੇਂ ਤਮਿਲ ਪੁਨਰ-ਜਾਗ੍ਰਤੀ ਆਪਣੇ ਪੂਰੇ ਜੋਬਨ 'ਤੇ ਸੀ। ਮੰਨੇ ਪ੍ਰਮੰਨੇ ਖੋਜੀ ਯੂ. ਵੀ. ਸੁਆਮੀਨਾਥ ਆਇਰ ਨੇ ਤਮਿਲ ਸਾਹਿਤ ਪ੍ਰਤਿ ਆਮ ਲੋਕਾਂ ਵਿਚ ਦਿਲਚਸਪੀ ਪੈਦਾ ਕਰ ਦਿਤੀ। ਆਧੁਨਿਕ ਤਮਿਲ ਸਭਿਆਚਾਰਕ ਜਾਗ੍ਰਤੀ ਦੇ ਇਸ ਦੌਰ ਵਿਚ ਹੀ ਸੁਬਰਾਮਨੀਆ ਭਾਰਤੀ ਦਾ ਪ੍ਰਵੇਸ਼ ਹੋਇਆ। ਉਹ ਕਵੀ, ਨਿਬੰਧ ਲੇਖਕ, ਸਿਆਸੀ ਪੱਤਰਕਾਰ, ਅਨੁਵਾਦਕ, ਕਹਾਣੀਕਾਰ, ਨਾਵਲਿਸਟ—ਗੱਲ ਕੀ ਉਹ ਬਹੁਪੱਖੀ ਪ੍ਰਤਿਭਾ ਦਾ ਮਾਲਕ ਅਤੇ ਕਲਮ ਦਾ ਧਨੀ ਸੀ। ਸਾਹਿਤ ਦੇ ਜਿਸ ਰੂਪ ਨੂੰ ਵੀ ਉਹਨੇ ਛੁਹਿਆ, ਉਸੇ ਵਿਚ ਹੀ ਉਸ ਦੀ ਪ੍ਰਤਿਭਾ ਨੇ ਆਪਣਾ ਕਮਾਲ ਦਿਖਾ ਦਿਤਾ। ਅਜੇ ਉਹਦੀ ਸ਼ੁਹਰਤ ਸਿਖ਼ਰ 'ਤੇ ਸੀ ਕਿ ਨਵੇਂ ਲੇਖਕਾਂ ਦੀ ਇਕ ਪੀੜ੍ਹੀ ਉਭਰ ਕੇ ਸਾਹਮਣੇ ਆ ਗਈ। ਉਹਨੇ ਆਧੁਨਿਕ ਤਮਿਲ ਸਾਹਿਤ ਨੂੰ ਹੋਰ ਵੀ ਵਿਸ਼ਾਲ ਕਰ ਦਿਤਾ। ਜਿਥੋਂ ਤਕ ਖ਼ੁਦ ਭਾਰਤੀ ਦਾ ਸੰਬੰਧ ਹੈ, ਇਹ ਬਦਕਿਸਮਤੀ ਦੀ ਗੱਲ ਹੈ ਕਿ ਵਰਡਜ਼ਵਰਥ ਜਾਂ ਹਾਰਡੀ ਵਾਂਗ ਉਹਨੂੰ ਆਪਣਾ ਰਚਨਾਤਮਕ ਕੰਮ ਲਗਾਤਾਰ ਕਰਨ ਦਾ ਮੌਕਾ ਨਾ ਮਿਲਿਆ। ਭਾਰਤੀ ਸਾਰੀ ਉਮਰ ਆਪਣੀ ਗਰੀਬੀ ਅਤੇ ਬਿਮਾਰੀ ਨਾਲ ਜੂਝਦਾ ਰਿਹਾ। ਗਰੀਬੀ ਦੀ ਮਾਰ ਤੋਂ ਬਚਣ ਲਈ ਉਹਨੂੰ ਪੱਤਰਕਾਰ ਵਜੋਂ ਨੌਕਰੀ ਕਰਦਿਆਂ ਹੱਡ-ਭੰਨਵੀਂ ਮਿਹਨਤ ਕਰਨੀ ਪਈ। ਉਸ ਅੰਦਰ ਦੇਸ਼ ਭਗਤੀ ਦਾ ਜੋਸ਼ ਠਾਠਾਂ ਮਾਰਦਾ ਸੀ। ਇਸ ਕਰਕੇ ਉਹ ਭਾਰਤ ਮਾਂ ਦੀ ਸੇਵਾ ਦੇ ਕਾਰਜ ਵੱਲ ਬਦੋਬਦੀ ਖਿਚਿਆ ਗਿਆ। ਇਸ ਦਾ ਨਤੀਜਾ ਇਹ ਹੋਇਆ ਕਿ ਉਹਨੂੰ ਸਮੇਂ ਦੀ ਸਰਕਾਰ ਦੀ ਕਰੋਪੀ ਦਾ ਸਾਹਮਣਾ ਕਰਨਾ ਪਿਆ। ਆਜ਼ਾਦੀ ਦੀ ਲਹਿਰ ਨਾਲ ਉਹਦਾ ਨਾਂ ਏਨਾ ਜੁੜ ਗਿਆ ਕਿ ਉਹਦੇ ਜੀਵਨ-ਕਾਲ ਵਿਚ ਅਤੇ ਉਹਦੀ ਮੌਤ ਤੋਂ ਪਿਛੋਂ ਵੀ, ਭਾਰਤੀ ਨੂੰ ਮੁਢਲੇ ਤੌਰ ਤੇ ਰਾਸ਼ਟਰੀ ਭਾਵਨਾ ਦਾ ਕਵੀ ਆਖਿਆ ਜਾਣ ਲਗ ਪਿਆ, ਭਾਵੇਂ ਉਹਦੇ ਕੀਤੇ ਮਣਾਂ ਮੂੰਹੀਂ ਕੰਮ ਦੇ ਮੁਕਾਬਲੇ ਉਹਦੀਆਂ ਦੇਸ਼ ਭਗਤੀ ਦੀਆਂ ਕਵਿਤਾਵਾਂ ਦਾ ਹਿੱਸਾ ਬਹੁਤ ਥੋੜ੍ਹਾ ਬਣਦਾ ਹੈ।

### ਦੇਸ਼ ਭਗਤੀ ਦੀਆਂ ਕਵਿਤਾਵਾਂ

ਉਸ ਸਮੇਂ ਕਵੀ ਸ਼ੈਲੇ ਦਾ ਉਹਦੇ ਉਤੇ ਸਭ ਤੋਂ ਵਧ ਅਸਰ ਸੀ। ਸ਼ੈਲੇ ਦੀ ਵਿਅਕਤੀਗਤ ਆਜ਼ਾਦੀ ਲਈ ਖੋਜ ਦਾ ਭਾਰਤੀ ਬਹੁਤ ਕਾਇਲ ਸੀ। ਜਦੋਂ ਉਹ ਬਨਾਰਸ ਤੋਂ ਇਟਾਯਾਪੁਰਮ ਆਇਆ ਤਾਂ ਉਹਨੂੰ ਸ਼ੈਲੇ ਤੋਂ ਲੋੜੀਂਦੀ ਮਾਨਸਿਕ ਪ੍ਰੇਰਨਾ ਮਿਲੀ, ਭਾਵੇਂ ਰਾਜੇ ਦਾ ਕਾਮੁਕ-ਸਾਹਿਤ ਨਾਲ ਬੇਹੱਦ ਲਗਾਉ ਦੇਖ ਕੇ ਉਹਨੂੰ ਧੱਕਾ ਲਗਿਆ ਸੀ। ਮਦਰਾਸ ਆ ਕੇ ਭਾਰਤੀ ਨੇ ਵੇਖਿਆ ਕਿ ਉਥੇ ਪੜ੍ਹੇ ਲਿਖੇ ਸਿਆਣੇ ਵਿਅਕਤੀਆਂ ਦੀ ਘਾਟ ਨਹੀਂ ਸੀ ਜਿਹਨਾਂ ਨਾਲ ਉਹ ਗੰਭੀਰਤਾ, ਜ਼ਿੰਮੇਵਾਰੀ ਅਤੇ ਸੁਹਿਰਦਤਾ ਦਾ ਰਿਸ਼ਤਾ ਪਾਲ ਸਕਦਾ ਸੀ। ਇਕ ਪਤਿਤ ਸਰਪ੍ਰਸਤ ਨੂੰ ਆਪਣੀਆਂ ਰਚਨਾਵਾਂ ਸੁਣਾ ਕੇ ਖੁਸ਼ ਕਰਨ ਨਾਲੋਂ ਤਾਂ ਇਹ ਕਿਤੇ ਚੰਗਾ ਸੀ।

ਯੋਗ ਸਰੋਤਿਆਂ ਦੀ ਉਥੇ ਕੋਈ ਕਮੀ ਨਹੀਂ ਸੀ। ਗੱਲ ਕੰਮ ਦੀ ਹੋਵੇ ਸਹੀ, ਉਹ ਸੁਣਨ ਦੀ ਰਉਂ ਵਿਚ ਸਨ। ਦੇਸ਼ ਦੇ ਹੋਰ ਭਾਗਾਂ ਵਾਂਗ, ਤਮਿਲ ਨਾਦ ਵਿਚ ਵੀ ਅਖਬਾਰਾਂ ਅਤੇ ਰਸਾਲੇ ਲੋਕਾਂ ਤਕ ਪੁਜਣ ਲਗ ਪਏ ਸਨ ਅਤੇ ਇਉਂ ਨਵੇਂ ਰਾਜਨੀਤਕ ਅਤੇ ਸਮਾਜਿਕ ਵਿਚਾਰਾਂ ਦਾ ਪਸਾਰ ਹੋ ਰਿਹਾ ਸੀ। ਪਰ ਵਾਰਤਕ ਲੋਕਾਂ ਦੇ ਮਨਾਂ ਨੂੰ ਏਨਾ ਨਹੀਂ ਸੀ ਟੁੰਬਦੀ ਜਦੋਂ ਕਿ ਕਵਿਤਾ ਉਨ੍ਹਾਂ ਦੀਆਂ ਸੁੱਤੀਆਂ ਕਲਾਂ ਜਗਾ ਦਿੰਦੀ ਸੀ। ਕਵਿਤਾ ਸੁਣ ਕੇ ਤਾਂ ਆਮ ਆਦਮੀ ਵੀ ਵਡੀ ਤੋਂ ਵਡੀ ਕੁਰਬਾਨੀ ਦੇਣ ਲਈ ਤਿਆਰ ਹੋ ਜਾਂਦਾ ਸੀ।

ਸੋ ਕਵਿਤਾ ਸੁਣਨ ਲਈ ਲੋਕ ਹੁੰਮ ਹੁਮਾ ਕੇ ਆਉਂਦੇ ਸਨ ਅਤੇ ਭਾਰਤੀ ਆਪਣੇ ਜੋਸ਼ੀਲੇ ਗੀਤਾਂ ਨਾਲ ਭਾਰਤ ਦੇ ਵੰਨ ਸੁਵੰਨੇ ਖਿੱਤਿਆਂ, ਇਸ ਦੀਆਂ ਅਮੀਰ ਰਵਾਇਤਾਂ, ਅਜੋਕੇ ਦੁਖਾਂ, ਅਤੇ ਇਸ ਦੇ ਸ਼ਾਨਦਾਰ ਭਵਿਖ ਦਾ ਨਕਸ਼ਾ ਲੋਕਾਂ ਦੀਆਂ ਅੱਖਾਂ ਮੂਹਰੇ ਖਿੱਚ ਕੇ ਰਖ ਦਿੰਦਾ ਸੀ। ਸਰੋਤੇ ਉਹਨੂੰ ਬਹੁਤ ਧਿਆਨ ਨਾਲ ਸੁਣਦੇ ਸਨ। ਉਹ ਉਹਦੇ ਗੀਤ ਸੁਣ ਕੇ ਇਕ ਦਮ ਕੀਲੇ ਜਾਂਦੇ। ਹਰ ਇਕ ਰਾਜਨੀਤਕ ਜਲਸੇ ਦਾ ਆਰੰਭ ਭਾਰਤੀ ਦੇ ਇਕ ਜਾਂ ਦੋ ਪ੍ਰਾਰਥਨਾ ਗੀਤਾਂ ਨਾਲ ਕੀਤਾ ਜਾਂਦਾ। ਉਹਦੇ ਗੀਤਾਂ ਬਿਨਾ ਕੋਈ ਵੀ ਪ੍ਰੋਗਰਾਮ ਸੰਪੂਰਨ ਨਹੀਂ ਸੀ ਗਿਣਿਆ ਜਾਂਦਾ। ਆਮ ਤੌਰ ਤੇ ਕਵੀ ਆਪ ਆਪਣੀ ਭਰਵੀਂ ਰਸੀਲੀ ਆਵਾਜ਼ ਨਾਲ ਇਹਨਾਂ ਗੀਤਾਂ ਵਿਚ ਸ਼ਾਨਦਾਰ ਰੰਗ ਭਰ ਦਿੰਦਾ। 1907 ਵਿਚ ਵੀ. ਕ੍ਰਿਸ਼ਨਾਸੁਆਮੀ ਆਇਰ ਨੇ ਭਾਰਤੀ ਦੇ ਤਿੰਨ ਦੇਸ਼-ਭਗਤੀ ਦੇ ਗੀਤਾਂ ਦੀਆਂ 15,000 ਕਾਪੀਆਂ ਛਪਵਾ ਕੇ ਵੰਡ ਦਿਤੀਆਂ। ਫੇਰ ਇਹੋ ਜਿਹੇ ਗੀਤਾਂ ਦੀ ਮੰਗ ਏਨੀ ਵਧੀ ਜਿਸ ਦੀ ਕੋਈ ਮਿਸਾਲ ਨਹੀਂ ਮਿਲਦੀ। ਪਿਛੋਂ ਕਵਿਤਾ ਦੀਆਂ ਦੋ ਹੋਰ ਕਿਤਾਬਾਂ ਛਪੀਆਂ ਜਿਨ੍ਹਾਂ ਨੂੰ ਤੁਰੰਤ ਸਫਲਤਾ ਪ੍ਰਾਪਤ ਹੋਈ। 'ਸਵਦੇਸ-ਗੀਤਾਂਗਲ' (1908) ਵਿਚ ਚੌਦਾਂ ਗੀਤ ਸ਼ਾਮਿਲ ਕੀਤੇ ਗਏ ਸਨ। ਕਵੀ ਨੇ ਭੂਮਿਕਾ ਵਿਚ ਲਿਖਿਆ :

"ਮੈਂ ਇਹ ਪੁਸ਼ਪ ਭਾਰਤ ਮਾਂ ਦੇ ਚਰਨਾ ਵਿਚ ਭੇਟ ਕਰਦਾ ਹਾਂ ਜੋ ਏਕਤਾ ਅਤੇ ਚੜ੍ਹਦੀ ਜੁਆਨੀ ਦੀ ਪ੍ਰਤੀਕ ਹੈ। ਮੈਨੂੰ ਇਸ ਗੱਲ ਦਾ ਪੂਰਾ ਅਹਿਸਾਸ ਹੈ ਕਿ ਇਹਨਾਂ ਫੁੱਲਾਂ ਵਿਚ ਮਹਿਕ ਨਹੀਂ। ਕੀ ਭਗਵਾਨ ਸ਼ਿਵ ਨੇ ਇਕ ਨੀਵੀਂ ਜਾਤ ਦੇ ਆਦਮੀ ਵਲੋਂ ਮਾਰੇ ਹੋਏ ਪੱਥਰ ਨਹੀਂ ਸਨ ਕਬੂਲ ਕੀਤੇ ? ਇਸ ਆਸ ਨਾਲ, ਕਿ ਭਾਰਤ ਮਾਂ ਮੇਰੇ ਇਹਨਾਂ ਫੁੱਲਾ ਨੂੰ ਖਿੜੇ ਮੱਥੇ ਪ੍ਰਵਾਨ ਕਰੇਗੀ !"

ਇਸ ਖਿਮਾ-ਜਾਚਨਾ ਦੀ ਕੋਈ ਲੋੜ ਨਹੀਂ ਸੀ। ਤਮਿਲ ਲੋਕਾਂ ਨੇ ਇਹਨਾਂ ਗੀਤਾਂ ਵਿਚਲੀ ਪ੍ਰਤਿਭਾ ਨੂੰ ਪਛਾਣ ਲਿਆ ਸੀ, ਅਤੇ ਉਹ ਹੋਰ ਗੀਤਾਂ ਦੀ ਮੰਗ ਕਰਨ ਲਗ ਪਏ ਸਨ। ਭਾਰਤੀ ਨੇ "ਜਨਮ ਭੂਮੀ" 1909 ਵਿਚ ਪ੍ਰਕਾਸ਼ਿਤ ਕਰਵਾਈ। ਮੁਖ ਬੰਦ ਵਿਚ ਉਹਨੇ ਲਿਖਿਆ :

"ਆਜ਼ਾਦੀ ਦੀ ਰੌਸ਼ਨੀ ਨੂੰ ਤਾਂਘਦਿਆਂ ਮੈਂ ਕੁਝ ਕਾਵਿ-ਪੁਸ਼ਪ ਮਾਂ ਦੇ ਚਰਨਾਂ

ਵਿਚ ਅਰਪਣ ਕੀਤੇ। ਮੈਨੂੰ ਖੁਸ਼ੀ ਭਰੀ ਹੈਰਾਨੀ ਹੋਈ ਕਿ ਸੰਗਤਾਂ ਨੂੰ ਇਹ ਚੰਗੇ ਲੱਗੇ ਹਨ। ਮਾਂ ਨੇ ਮੇਰੀ ਭੇਟਾ ਕਬੂਲ ਕਰ ਲਈ ਹੈ। ਇਸ ਤੋਂ ਉਤਸ਼ਾਹਤ ਹੋ ਕੇ ਮੈਂ ਮਾਂ ਦੇ ਚਰਨਾਂ ਵਿਚ ਭੇਟ ਕਰਨ ਲਈ ਕੁਝ ਹੋਰ ਫੁੱਲ ਲੈ ਕੇ ਆਇਆ ਹਾਂ।"

ਇਥੇ ਧਿਆਨ ਦੇਣ ਯੋਗ ਗੱਲ ਇਹ ਹੈ ਕਿ ਉਹਨੇ ਆਪਣੀਆਂ ਦੋਵੇਂ ਕਿਤਾਬਾਂ ਸਿਸਟਰ ਨਿਵੇਦਿਤਾ ਨੂੰ ਸਮਰਪਿਤ ਕੀਤੀਆਂ ਹਨ। ਕੀ ਉਹ ਉਹੀ ਦੂਰ-ਦਰਸ਼ੀ ਔਰਤ ਨਹੀਂ ਸੀ ਜਿਸ ਨੇ ਉਹਨੂੰ ਭਾਰਤ ਮਾਂ ਦੇ ਸਾਕਾਰ ਦਰਸ਼ਨ ਕਰਵਾਏ ਸਨ? ਭਾਰਤੀ ਆਪਣੇ ਅੰਤ ਸਮੇਂ ਤਕ ਦੇਸ਼ ਭਗਤੀ ਦੀਆਂ ਕਵਿਤਾਵਾਂ ਲਿਖਦਾ ਰਿਹਾ। ਹੋ ਸਕਦਾ ਹੈ ਕਿ ਉਹਦੀਆਂ ਕੁਝ ਕਵਿਤਾਵਾਂ ਗੁਆਚ ਗਈਆਂ ਹੋਣ ਅਤੇ ਸ਼ਾਇਦ ਕੁਝ ਛਪਣ ਗੋਚਰੀਆਂ ਪਈਆਂ ਹੋਣ। ਫੇਰ ਵੀ, ਇਸ ਵਿਸ਼ੇ 'ਤੇ ਉਹਦੀਆਂ ਕਵਿਤਾਵਾਂ ਦੇ ਬਥੇਰੇ ਸੰਗ੍ਰਹਿ ਸਾਨੂੰ ਮਿਲ ਜਾਂਦੇ ਹਨ। ਇਹਨਾਂ ਵਿਚੋਂ ਕੁਝ ਕਵਿਤਾਵਾਂ ਬਿਆਨੀਆ, ਵਿਅੰਗਾਤਮਕ, ਆਦਰਸ਼ਵਾਦੀ ਅਤੇ ਕੁਝ ਉਦਰੇਵੇਂ ਭਰੀਆਂ ਵੀ ਹਨ। ਗੱਲ ਕੀ ਰੰਗਾਂ ਦੀ ਛਹਿਬਰ ਲੱਗੀ ਪਈ ਹੈ, ਪਰ ਇਹਨਾਂ ਵਿਚ ਭਾਰਤੀ ਹਰ ਥਾਂ ਦਿਖਾਈ ਦਿੰਦਾ ਹੈ। ਇਹਨਾਂ ਵਿਚ ਉਹਦੀ ਅਨੂਠੀ ਛੁਹ ਹੈ ਜਿਸ ਨੇ ਬਾਜ਼ਾਰੂ ਰਾਜਨੀਤੀ ਨੂੰ ਅਮਰ ਕਵਿਤਾ ਦੇ ਸੁਨਹਿਰੀ ਰੰਗ ਵਿਚ ਬਦਲ ਦਿਤਾ।

ਉਹ ਨਿਰੋਲ ਰਾਜਨੀਤੀ ਅਤੇ ਪ੍ਰਚਾਰ ਨੂੰ ਅਤਿ ਦੀ ਘ੍ਰਿਣਾ ਕਰਦਾ ਸੀ। ਉਹਦੇ ਲਈ ਆਜ਼ਾਦੀ ਕੇਵਲ ਅੰਗਰੇਜ਼ਾਂ ਨੂੰ ਦੇਸ਼ ਵਿਚੋਂ ਬਾਹਰ ਕਢ ਦੇਣਾ ਹੀ ਨਹੀਂ ਸੀ; ਇਸ ਦਾ ਇਕ ਆਤਮਕ ਪੱਖ ਵੀ ਸੀ। ਆਜ਼ਾਦੀ ਉਹਦੇ ਲਈ ਇਨਸਾਨੀ ਰੂਹ ਦੀ ਲੋੜ, ਉਹਦੀ ਮੁਢਲੀ ਤਾਂਘ ਅਤੇ ਸੁਭਾਵਕ ਪਿਆਸ ਸੀ। ਭਾਰਤੀ ਦਾ ਧਰਮ ਹੀ ਦੇਸ਼ ਭਗਤੀ ਸੀ। ਇਹ ਉਹੀ ਰਾਹ ਸੀ ਜਿਸ ਦੇ ਸਮੱਰਥਕ ਤਿਲਕ ਅਤੇ ਸ੍ਰੀ ਅਰਬਿੰਦੋ ਵਰਗੇ ਮਹਾਂ ਪੁਰਸ਼ ਸਨ। ਇਹ ਸੰਸਾਰ-ਭਾਈਚਾਰੇ ਦਾ ਕੋਈ ਅਸਪੱਸ਼ਟ ਅਤੇ ਹਵਾਈ ਖ਼ਿਆਲ ਨਹੀਂ ਸੀ ਸਗੋਂ ਵਚਨ-ਬੱਧ ਹੋਣ ਦੀ ਇਕ ਸ਼ਰਤ ਸੀ ਜੋ ਇਨਸਾਨ ਨੂੰ ਜਿਉਣ ਜੋਗਾ ਬਣਾਉਂਦੀ ਹੈ; ਉਸ ਵਿਚ 'ਅਪਣੱਤ' ਅਤੇ ਸਵੈਮਾਣ ਦੀ ਭਾਵਨਾ ਭਰਦੀ ਹੈ। ਅਜਿਹੀ ਵਚਨਬੱਧਤਾ ਦਾ ਸ਼ੈਦਾਈ ਸੀ ਭਾਰਤੀ। ਉਹ ਇਹਦੀ ਖ਼ਾਤਰ ਲੜ ਅਤੇ ਦੁਖ ਝੱਲ ਸਕਦਾ ਸੀ। ਇਸ ਦੀ ਪ੍ਰਾਪਤੀ ਉਤੇ ਉਹ ਇੰਨਾ ਖੁਸ਼ ਹੋ ਸਕਦਾ ਸੀ ਜਿੰਨਾ ਕਿਸੇ ਮੁਲਕ ਦਾ [illegible] ਸਮਾਜਿਕ ਹੱਕਾਂ ਲਈ ਜਾਗਰੂਕ ਸ਼ਹਿਰੀ ਹੋ ਸਕਦਾ ਹੈ। 'ਵੰਦੇ ਮਾਤ੍ਰਮ' ਅਤੇ 'ਜੈ ਭਾਰਤ' ਉਹਨਾਂ ਮੰਤਰਾਂ ਵਾਂਗ ਹਨ ਜੋ ਸੰਗਲਾਂ ਵਿਚ ਜਕੜੇ ਹੋਏ ਕਿਸੇ [illegible] ਨੇ ਰੋਹ ਵਿਚ ਆ ਕੇ ਗਾਏ ਹੋਣ। 'ਵੰਦੇ ਮਾਤ੍ਰਮ' ਲਾਵੇ ਵਾਂਗ ਮਚਲਦੇ ਜਜ਼ਬੇ ਅਤੇ ਡਾਢੇ ਅਹਿਸਾਸ ਦੀ ਕਾਵਿ-ਕਲਾ ਦਾ ਇਕ ਸੁੰਦਰ ਨਮੂਨਾ ਹੈ ਜਿਸ ਦਾ ਕਿਸੇ ਵੀ ਹੋਰ ਭਾਸ਼ਾ ਵਿਚ ਨਿਆਂਪੂਰਨ ਅਨੁਵਾਦ ਸੰਭਵ ਨਹੀਂ:

ਮਾਂ, ਅਸੀਂ ਤੈਨੂੰ ਪ੍ਰਣਾਮ ਕਰਦੇ ਹਾਂ,
ਵਿਜਈ ਮਾਂ,

ਅਸੀਂ ਤੈਨੂੰ ਪ੍ਰਣਾਮ ਕਰਦੇ ਹਾਂ !
ਜੈ ਹਿੰਦ ! ਜੈ ਭਾਰਤ !
ਭਾਰਤ ਦੀ ਵਿਜੈ ਹੋਵੇ !
ਵਿਜੈ ! ਵਿਜੈ ! ਮਾਂ, ਅਸੀਂ ਪ੍ਰਣਾਮ ਕਰਦੇ ਹਾਂ ।
ਆਰੀਆ ਵਰਸ਼ ਦੇ
ਪੁਰਸ਼, ਇਸਤ੍ਰੀਆਂ, ਦੇਵਤੇ,
ਰਲ ਕੇ ਗਾਉਂਦੇ ਨੇ,
ਆਨੰਦਮਈ ਗੀਤ...ਮਾਂ ਅਸੀਂ ਪ੍ਰਣਾਮ ਕਰਦੇ ਹਾਂ ।
ਮਨ 'ਚ ਵੇਦਨਾ,
ਪਿੰਜਰ ਹੋਏ ਬਦਨ,
ਫਿਰ ਵੀ ਦੇਸ਼ ਭਗਤਾਂ ਦੀ
ਰੂਹ ਪੁਕਾਰਦੀ ਹੈ, ਮਾਂ ਅਸੀਂ ਪ੍ਰਣਾਮ ਕਰਦੇ ਹਾਂ ।
ਜਿੱਤ ਹੋਵੇ ਸਾਡੀ,
ਜਾਂ ਹਾਰੀਏ ਤੇ ਮਰ ਜਾਈਏ,
ਅਸੀਂ ਇਕ ਜਾਨ ਹੋ
ਗਾ ਉਠਦੇ ਹਾਂ ਮਾਂ; ਅਸੀਂ ਪ੍ਰਣਾਮ ਕਰਦੇ ਹਾਂ ।

ਸਮੁਚੇ ਹਿੰਦ ਨੂੰ, ਬੱਚੇ ਪਾਲਣ ਪੋਸਣ ਵਾਲੀ, ਮਾਂ ਦਾ ਰੂਪ ਸਮਝਣਾ ਸਾਡੇ ਲਈ ਕੋਈ ਨਵੀਂ ਗੱਲ ਨਹੀਂ ਹੈ । ਇਹ ਵਿਚਾਰ ਤਾਂ ਵੈਦਿਕ ਕਾਲ ਵਿਚ ਵੀ ਪ੍ਰਚਲਿਤ ਸੀ । ਰਾਧਾ ਕੁਮੁਦ ਮੁਕਰਜੀ ਦੇ ਸ਼ਬਦਾਂ ਵਿਚ ਮੂਲ ਰੂਪ ਵਿਚ ਭਾਰਤ ਦੀ ਏਕਤਾ "ਕੇਵਲ ਮਨ ਦੀ ਧਾਰਨਾ ਜਾਂ ਹਵਾਈ ਖ਼ਿਆਲ ਨਹੀਂ ਸੀ ਸਗੋਂ ਦਿਲ ਦੀ ਧੜਕਣ ਵਾਂਗ ਜਿਉਂਦੀ ਜਾਗਦੀ ਸਚਾਈ ਸੀ; ਇਹ ਕੋਈ ਮਨ ਦਾ ਖ਼ੁਸ਼ੀ ਭਰਿਆ ਵਕਤੀ ਉਬਾਲ ਨਹੀਂ ਸੀ ਸਗੋਂ ਧਰਮ ਸ਼ਾਸਤਰਾਂ ਅਤੇ ਰੋਜ਼ਾਨਾ ਪ੍ਰਾਰਥਨਾ ਦਾ ਪੈਦਾ ਕੀਤਾ ਹੋਇਆ ਪੱਕਾ ਕੌਮੀ ਵਿਸ਼ਵਾਸ਼ ਸੀ ।" ਪਿਛਲੀ ਸਦੀ ਦੇ ਅਖੀਰ ਵਿਚ ਬੰਕਿਮ ਚੰਦਰ ਚੈਟਰਜੀ ਨੇ ਇਕ ਨਾਵਲ 'ਆਨੰਦ ਮਠ' ਲਿਖਿਆ । ਉਸ ਵਿਚ ਉਹਨੇ ਭਾਰਤ ਮਾਂ ਦੇ ਨਾਂ ਇਕ ਗੀਤ ਸ਼ਾਮਿਲ ਕਰ ਦਿਤਾ । ਉਸ ਗੀਤ ਦੀ ਪਹਿਲੀ ਲਾਈਨ 'ਵੰਦੇ ਮਾਤ੍ਰਮ' ਨਾਲ ਸ਼ੁਰੂ ਹੁੰਦੀ ਹੈ । ਬੰਗਾਲ ਦੀ ਵੰਡ ਦੇ ਵਿਰੁਧ ਹੋਏ ਅੰਦੋਲਨ ਦੌਰਾਨ ਇਹ ਗੀਤ ਬਹੁਤ ਮਸ਼ਹੂਰ ਹੋਇਆ । ਸ੍ਰੀ ਅਰਬਿੰਦੋ ਦੇ ਸ਼ਬਦਾਂ ਵਿਚ :

"ਮੰਤਰ ਦੇ ਦਿਤਾ ਗਿਆ ਸੀ ਅਤੇ ਇਕ ਦਿਨ ਵਿਚ ਹੀ ਸਾਰੇ ਲੋਕ ਦੇਸ਼ ਭਗਤੀ ਦੇ ਧਰਮ ਦੇ ਮੁਰੀਦ ਬਣ ਗਏ । ਮਾਂ ਆਪ ਪ੍ਰਗਟ ਹੋ ਗਈ । ਜਦੋਂ ਲੋਕਾਂ ਨੇ ਉਸ ਦੇ ਦਰਸ਼ਨ ਕਰ ਲਏ ਤਾਂ ਉਹਨਾਂ ਦਾ ਆਰਾਮ, ਅਮਨ ਚੈਨ ਜਾਂਦਾ ਰਿਹਾ । ਉਨਾ ਚਿਰ ਹੋਰ ਸੌਣਾ ਪਾਪ ਸੀ ਜਿੰਨਾ ਚਿਰ ਮੰਦਰ ਬਣ ਕੇ ਤਿਆਰ ਨਹੀਂ ਹੋ ਜਾਂਦਾ, ਮੂਰਤੀ

ਸਥਾਪਿਤ ਨਹੀਂ ਹੁੰਦੀ ਅਤੇ ਕੁਰਬਾਨੀ ਨਹੀਂ ਦਿਤੀ ਜਾਂਦੀ।"

ਤਮਿਲ ਲੋਕਾਂ ਦੇ ਦਿਲਾਂ ਵਿਚ ਮੰਦਰ ਉਸਾਰਨ ਦਾ ਕਾਰਜ ਸੁਬਰਾਮਨੀਆ ਭਾਰਤੀ ਨੇ ਆਪ ਸੰਭਾਲ ਲਿਆ। ਇਸ ਕਾਰਜ ਨੂੰ ਸੰਪੂਰਨ ਕਰਨ ਲਈ ਭਾਰਤੀ ਨੇ ਤਿੰਨ ਰਾਹ ਚੁਣੇ : ਹਿੰਦ ਦੀ ਭੂਗੋਲਕ ਅਤੇ ਆਤਮਕ ਮਹਾਨਤਾ ਦੀ ਨਵੇਂ ਸਿਰਿਓਂ ਉਸਤਤ ਕਰਕੇ ਲੋਕਾਂ ਵਿਚ ਜਾਗ੍ਰਤੀ ਪੈਦਾ ਕਰਨੀ; ਹਰ ਆਦਮੀ ਦੇ ਮਨ ਵਿਚ 'ਆਜ਼ਾਦੀ' ਦੇ ਆਦਰਸ਼ ਦੀ ਅਜਿਹੀ ਭਾਵਨਾ ਭਰਨੀ ਕਿ ਉਹ ਭੈਅ ਤੋਂ ਮੁਕਤ ਹੋ ਜਾਵੇ, ਅਤੇ ਹਿੰਦ ਦੇ ਮਹਾਂਪੁਰਸ਼ਾਂ ਦੀਆਂ ਜੀਵਨੀਆਂ ਵਿਚੋਂ ਮਿਸਾਲਾਂ ਦੇ ਕੇ ਲੋਕਾਂ ਨੂੰ ਉਹਨਾਂ ਦੇ ਪਾਏ ਪੂਰਨਿਆਂ 'ਤੇ ਚੱਲਣ ਦੀ ਪ੍ਰੇਰਨਾ ਦੇਣਾ। ਉਪਰੋਕਤ ਉਦੇਸ਼ ਨੂੰ ਮੁੱਖ ਰਖਦਿਆਂ ਭਾਰਤੀ ਨੇ ਬਿਆਨੀਆਂ, ਉਦੇਸ਼ਮਈ ਅਤੇ ਵੀਰਤਾਪੂਰਨ ਚਿਤਰਣ ਪੇਸ਼ ਕਰਨ ਵਾਲੀਆਂ ਕਵਿਤਾਵਾਂ ਲਿਖੀਆਂ।

ਭਾਰਤੀ ਦੀਆਂ ਪਹਿਲੀਆਂ ਕਵਿਤਾਵਾਂ ਵਿਚੋਂ ਇਕ, 'ਭਾਰਤ ਨੂੰ ਪ੍ਰਣਾਮ' ਵਿਚ ਉਹ ਮਾਤ-ਭੂਮੀ ਲਈ ਆਪਣੇ ਪਿਆਰ ਦੇ ਕਾਰਨ ਕਮਾਲ ਦੀ ਸਰਲਤਾ ਨਾਲ ਬਿਆਨ ਕਰਦਾ ਹੈ :—

ਇਸ, ਇਸ ਧਰਤ ਸੁਹਾਵੀ ਦੇਖਿਆ,
ਆਪੇ ਵਿਗਸਣ ਤੇ ਮਾਣਨ ਖੁਸ਼ੀਆਂ ;
ਇਸੇ ਧਰਤ 'ਤੇ ਅਨੇਕਾਂ ਪੂਰਵਜ
ਜੂਨਾਂ ਗਏ ਹੰਢਾ ਤੇ ਫਿਰ ਤੁਰ ਗਏ।
ਅਨੇਕਾਂ ਵਿਚਾਰ ਪੈਦਾ ਹੋ
ਇਸ 'ਤੇ ਫੁੱਲੇ ਫਲੇ।
ਇਹਨਾਂ ਸਭ ਨੂੰ ਕਰਕੇ ਯਾਦ,
ਮੈਂ ਇਸ ਧਰਤ ਦੇ ਸਦਕੇ ਜਾਵਾਂ,
ਅਤੇ ਗਾਵਾਂ ਵਾਰਮ-ਵਾਰ,
ਮਾਂ, ਮੈਂ ਤੈਨੂੰ ਪ੍ਰਣਾਮ ਕਰਦਾ ਹਾਂ।
ਮਾਂ, ਮੈਂ ਤੈਨੂੰ ਪ੍ਰਣਾਮ ਕਰਦਾ ਹਾਂ!

ਹਿੰਦ ਦੀ ਮਹਾਨਤਾ ਅਤੇ ਮਾਂ ਲਈ ਆਪਣੇ ਪਿਆਰ ਅਤੇ ਸ਼ਰਧਾ ਭਾਵ ਨੂੰ ਸੁਬਰ ਮਨੀਆ ਭਾਰਤੀ ਬਹੁਤ ਖੁਸ਼ ਹੋ ਆਪਣੇ ਲੋਕਾਂ ਨਾਲ ਸਾਂਝਿਆ ਕਰਦਾ ਹੈ। ਭਾਰਤ ਨਿਸ਼ਚੇ ਹੀ ਦੁਨੀਆਂ ਦਾ ਸਭ ਤੋਂ ਸੁਹਣਾ ਦੇਸ਼ ਹੈ :—

ਗਿਆਨ ਅਤੇ ਧਿਆਨ ਵਿਚ
ਦਾਨ, ਸਵੈਮਾਣ ਵਿਚ,
ਸੰਗੀਤ ਅਤੇ ਰਾਗ ਵਿਚ,
ਮਾਖਿਉਂ ਮਿੱਠੇ ਕਾਵਿ ਵਿਚ—

ਸਭ ਕੌਮਾਂ ਨਾਲੋਂ ਸਾਡਾ ਭਾਰਤ ਮਹਾਨ ਹੈ ।
ਜੋਧਿਆਂ ਵਾਲੇ ਤਾਣ ਵਿਚ,
ਵੀਰਤਾ ਤੇ ਸ਼ਾਨ ਵਿਚ,
ਦਇਆ ਉਪਕਾਰ ਵਿਚ,
ਮਨ ਵਿਗਸੇ ਵਿਚਾਰ ਵਿਚ,
ਭਾਰਤ ਸਾਡਾ ਬਲਦੀ ਮਸ਼ਾਲ ਦੇ ਸਮਾਨ ਹੈ ।

ਇਹ ਕਵਿਤਾ ਇਕ ਲੰਮਾ ਵਿਜੈ-ਗੀਤ ਹੈ ਜਿਸ ਵਿਚ ਭਾਰਤ ਦੀ ਮਹਾਨਤਾ ਦੀ ਮਹਿਮਾ ਗਾਈ ਗਈ ਹੈ। ਜਦੋਂ ਭਾਰਤੀ ਆਪਣੇ ਗੀਤ ਲਿਖ ਰਿਹਾ ਸੀ ਤਾਂ ਹਿੰਦੁਸਤਾਨੀ, ਗੁਲਾਮਾਂ ਵਾਂਗ, ਵਿਦੇਸ਼ੀ ਮਾਲ ਵਰਤਣ ਦੇ ਆਦੀ ਸਨ। ਉਹ ਭਾਰਤ ਨੂੰ ਅਤਿ ਪੱਛੜਿਆ ਹੋਇਆ ਅਤੇ ਨਿਤਾਣਾ ਕਹਿ ਨਿੰਦਦੇ ਸਨ : ਪਰ ਭਾਰਤੀ ਦਾ ਇਹ ਕਥਨ ਕਿੰਨਾ ਦਲੇਰੀ ਭਰਿਆ ਹੈ :—

ਏਥੇ ਨਿੱਡਰ ਜੋਧਿਆਂ ਦਾ ਵਾਸ ਸੀ,
ਪਾਵਨ ਕੀਤਾ ਏਸ ਧਰਤ ਨੂੰ ਕਿੰਨਿਆਂ ਹੀ ਮੁਨੀਵਰਾ;
ਗੂੰਜੀ ਦੇਵੀ ਸੰਗੀਤ ਦੀ ਧੁਨ ਏਥੇ,
ਪਵਿਤ੍ਰ ਵਸਤਾਂ ਦਾ ਭੰਡਾਰ ਹੈ ਮੇਰਾ ਦੇਸ਼ ।
ਏਥੇ ਬ੍ਰਹਮ-ਗਿਆਨ ਫਲਿਆ, ਫੈਲਿਆ;
ਅਤੇ ਬੁੱਧ ਨੇ ਕੀਤਾ ਪ੍ਰਚਾਰ ਆਪਣੇ ਧਰਮ ਦਾ;
ਪ੍ਰਾਚੀਨ ਸਭਿਅਤਾ ਦਾ ਮੁਨਾਰਾ ਹੈ ਭਾਰਤ,
ਇਹਦੀ ਕਿਹੜਾ ਕਰੇ ਬਰਾਬਰੀ,
ਅਸੀਂ ਸਦਕੇ ਜਾਂਦੇ ਹਾਂ, ਇਸ ਤੋਂ !

ਅੱਧਪੜ੍ਹ ਅਤੇ ਉਲਟੀ ਪੱਟੀ ਪੜ੍ਹੇ ਲੋਕ ਜੋ ਮਰਜ਼ੀ ਪਏ ਆਖਣ ਉਹ ਮਾਤ-ਭੂਮੀ ਦੀ ਸ਼ਾਨ ਅਤੇ ਮਹਾਨਤਾ ਨਹੀਂ ਘਟਾ ਸਕਦੇ। ਭਾਰਤ ਅਮਰ ਹੈ ! 'ਜੈ ਭਾਰਤ' ਵਿਚ ਭਾਰਤੀ ਗਾ ਉਠਦਾ ਹੈ :-

ਇਹਨੇ ਸੈਆਂ ਦੇਸਾਂ ਨੂੰ ਜਿੱਤਿਆ,
ਮਨ ਦੀ ਸਿਰਜਣ ਸ਼ਕਤੀ ਨਾਲ ।
ਬੇਸ਼ਕ ਨਾਸਤਕ ਵੀ ਇਥੇ ਆਣਕੇ
ਇਹਨੂੰ ਕਰ ਦੇਣ ਮਾਲਾ ਮਾਲ,
ਭਾਵੇਂ ਘੋਰ ਗਰੀਬੀ ਆਣ ਕੇ
ਇਹਦਾ ਕਰ ਦਏ ਮੰਦੜਾ ਹਾਲ;
ਇਹਨੇ ਧਰਮ ਕਦੇ ਨੀ ਛੱਡਣਾ,
ਮਾਂ ਧੰਨ ਹੈ !

ਭਾਰਤ ਮਾਂ, ਸਦਾ ਖੇੜੇ ਵਿਚ ਰਹਿਣ ਵਾਲੀ ਅਤੇ ਗਿਆਨ ਦਾ ਅਮੁੱਕ ਭੰਡਾਰ ਹੈ ! ਉਹ ਸਰਵ-ਸ੍ਰਿਸ਼ਟ ਅਤੇ ਮਹਾਂ ਸ਼ਕਤੀ ਹੈ। ਉਹ ਕਦੇ ਵੀ ਹਾਰ ਨਾ ਮੰਨਦੀ ਹੋਈ ਸਦਾ ਆਪਣਾ ਧਰਮ ਨਿਭਾਉਂਦੀ ਹੈ। ਵਿਦੇਸ਼ੀ ਸ਼ੋਸ਼ਣ ਦੇ ਬਾਵਜੂਦ ਉਹ ਸਚਾਈ 'ਤੇ ਕਾਇਮ ਰਹਿੰਦੀ ਹੈ। ਭਾਵੇਂ ਅਸੀਂ ਲਾਪਰਵਾਹ ਵੀ ਹੋ ਜਾਈਏ ਪਰ ਇਹ ਸਾਡੇ ਸਭਿਆਚਾਰ ਨੂੰ ਪ੍ਰਫੁਲਤ ਕਰਦੀ ਰਹਿੰਦੀ ਹੈ; ਅਸੀਂ ਜਿੰਨਾ ਮਰਜ਼ੀ ਲੁਟਾਈ ਜਾਈਏ ਇਹਦੇ ਭੰਡਾਰ ਸਦਾ ਭਰੇ ਰਹਿੰਦੇ ਨੇ; ਅਸੀਂ ਭਾਵੇਂ ਪਿੰਜਰੇ ਪਏ ਗੰਗਾ ਰਾਮ ਵਾਂਗੂ ਚੂਰੀ ਖਾਣ ਵਿਚ ਮਸਤ ਰਹੀਏ ਪਰ ਇਹ ਸਾਨੂੰ ਆਜ਼ਾਦੀ ਲਈ ਪ੍ਰੇਰਨਾ ਦਿੰਦੀ ਰਹਿੰਦੀ ਹੈ। 'ਭਾਰਤ ਮਾਂ' ਵਿਚ ਕਵੀ ਸਵਾਲ ਪੁੱਛੀ ਜਾਂਦਾ ਹੈ, ਪਰ ਉਹਦੇ ਸਾਰੇ ਸਵਾਲਾਂ ਦਾ ਇਕੋ ਜਵਾਬ ਹੈ। ਉਹ ਹੈ ਭਾਰਤ—ਜੋ ਸਗਲਾ ਮਾਂ ਦਾ ਰੂਪ ਹੈ :

ਕਿਸ ਦਾ ਸੀ ਉਹ ਖ਼ੌਫ਼ਨਾਕ ਤੀਰ ਕਮਾਨ,
ਜਿਸ ਨੇ ਲੰਕਾ ਦੇ ਦਲ ਪਿਛਾੜ ਦਿਤੇ ?
ਇਹ ਸਾਡੀ ਚੰਡਿਕਾ ਮਾਂ ਦਾ ਸੀ—
ਆਹੋਆ ਰਾਣੀ, ਭਾਰਤ ਮਾਂ ਦਾ।

ਸਮੁਚਾ ਇਤਿਹਾਸ ਅਤੇ ਮਿਥਿਆਸ; ਉਮੀਦ, ਸੰਘਰਸ਼ ਅਤੇ ਪ੍ਰਾਪਤੀ, ਕਵੀਆਂ ਦੇ ਸੁਫਨੇ ਅਤੇ ਪੈਗ਼ੰਬਰਾਂ ਦੀ ਦੂਰਦ੍ਰਿਸ਼ਟੀ, ਸਭ ਮਾਂ ਵਿਚ ਵਿਦਮਾਨ ਹਨ। ਇਹ ਉਸੇ ਦਾ ਤੀਰ ਕਮਾਨ ਸੀ ਜਿਸ ਨੇ ਇੰਦਰਜੀਤ ਨੂੰ ਦੁਫਾੜ ਕਰਕੇ ਰਖ ਦਿਤਾ, ਉਸੇ ਦੇ ਹੱਥਾਂ ਨੇ ਵੇਦ ਰਚੇ ਅਤੇ ਸ਼ਕੁੰਤਲਾ ਦੇ ਪੁੱਤਰ ਨੂੰ ਪਾਲਿਆ ਪੋਸਿਆ, ਉਸੇ ਨੇ ਗਾਂਡੀਵ ਆਪਣੇ ਮੋਢਿਆਂ ਉਤੇ ਚੁੱਕੀ; ਆਪਣੇ ਕੀਤੇ ਹੋਏ ਵਾਅਦੇ 'ਤੇ ਪੂਰੀ ਉਤਰਨ ਲਈ ਕੰਨਾਂ ਦੇ ਸਾਰੇ ਗਹਿਣੇ ਦੇ ਦਿਤੇ; ਉਸੇ ਨੇ ਗੀਤਾ ਦੀ ਦੀਖਿਆ ਦਿਤੀ, ਅਤੇ ਭੀਸ਼ਮ ਪ੍ਰਤਿੱਗਿਆ ਪਾਲੀ ਉਸੇ ਨੇ ਬੁੱਧ ਦੀ ਬਾਣੀ ਉਚਾਰੀ; ਉਸੇ ਦੀ ਦ੍ਰਿੜਤਾ ਰਾਜਾ ਜਨਕ ਵਿਚ ਰੂਪਮਾਨ ਹੋਈ। ਅਨੇਕ ਰੰਗਾਂ ਵਿਚ ਰੰਗੀ ਹੋਣ ਦੇ ਬਾਵਜੂਦ ਉਸ ਵਿਚੋਂ ਇਕੋ ਰੰਗ ਉੱਭਰਦਾ ਹੈ। ਉਹ ਹੈ ਸਚਾਈ ਦਾ ਰੰਗ। ਉਹ ਅਨੇਕਤਾ ਵਿਚ ਏਕਤਾ ਦੀ ਪ੍ਰਤੀਕ ਹੈ। ਉਹਦੇ ਸਾਹਮਣੇ ਸਾਰੇ ਭੇਦ ਭਾਵ ਮਿਟ ਜਾਂਦੇ ਹਨ :—

ਤੀਹ ਕਰੋੜ ਨੇ ਚਿਹਰੇ ਉਹਦੇ,
ਪਰ ਦਿਲ ਹੈ ਉਹਦਾ ਇਕ।
ਬੋਲੀਆਂ ਉਹ ਅਠਾਰਾਂ ਬੋਲੇ
ਪਰ ਇਕੋ ਮਨ-ਚਿੱਤ।

ਭਾਰਤੀ ਦਾ ਵਿਸ਼ਵਾਸ਼ ਸੀ ਕਿ ਜਦੋਂ ਵੀ ਖ਼ਤਰੇ ਦਾ ਬਿਗਲ ਵੱਜਿਆ ਤਾਂ ਕਰੋੜਾਂ ਹਿੰਦ ਵਾਸੀ ਆਪਣੀਆਂ ਜਾਨਾਂ ਵਾਰਨ ਲਈ ਇਕ ਮੁੱਠ ਹੋ ਜਾਣਗੇ। ਬਾਹਰੋਂ ਵੱਖਰੇਵਿਆਂ ਭਰੇ ਪਰ ਅੰਦਰੋਂ ਇਕ ਜਾਨ ਹਿੰਦ ਦਾ ਮੁੱਖ ਉਦੇਸ਼ ਆਜ਼ਾਦੀ ਸੀ। ਇਸ ਉਦੇਸ਼ ਦੀ ਪੂਰਤੀ ਲਈ ਹਰ ਕੀਮਤ 'ਤੇ ਏਕਤਾ ਕਾਇਮ ਰਖਣੀ ਜ਼ਰੂਰੀ ਸੀ।

ਰਾਜਨੀਤੀ ਦੇ ਮਾਮਲੇ ਵਿਚ ਭਾਰਤੀ ਭਾਵੇਂ ਅਤਿਵਾਦੀ ਸੀ ਪਰ ਉਹ ਅਖੌਤੀ ਵਿਨਾਸ਼ਕਾਰੀ ਕ੍ਰਾਂਤੀ ਵਾਲੀ ਪ੍ਰਵਿਰਤੀ ਦਾ ਕਦੇ ਵੀ ਸਮੱਰਥਕ ਨਾ ਬਣਿਆ। ਆਜ਼ਾਦੀ ਪ੍ਰਾਪਤ ਕਰਨ ਲਈ ਮਾਰ ਧਾੜ ਕਰਨ ਦੇ ਉਹ ਹੱਕ ਵਿਚ ਨਹੀਂ ਸੀ। ਇਸ ਦੇ ਉਲਟ ਵਿਰੇਂਦਰ ਨਾਥ ਚਟੋਪਾਧਿਆਏ ਨੇ ਵਿਦੇਸ਼ੀ ਜਬਰ ਵਿਰੁਧ ਤਲਵਾਰ ਚਲਾਉਣ ਦੇ ਹੱਕ ਵਿਚ ਬਹੁਤ ਸਾਰੀਆਂ ਕਵਿਤਾਵਾਂ ਲਿਖੀਆਂ। ਨਮੂਨਾ ਹਾਜ਼ਰ ਹੈ :—

ਇਹ ਫੋਕਟ ਕੋਰੇ ਸ਼ਬਦ ਪਰੇ ਲੈ ਜਾਵੋ,
ਬੱਸ ਅਸੀਂ ਤਾਂ ਇਕੋ ਸ਼ਬਦ ਲੋੜੀਏ ਹੱਕ ਦਾ।
ਜੋ ਜ਼ੁਲਮ ਤਸ਼ੱਦਦ ਸਾਡੇ ਉਤੇ ਹੋਇਆ,
ਹਰ ਯਾਦ ਹੈ ਉਸ ਨੂੰ ਸੀਨੇ ਭਾਂਬੜ ਮੱਚਦਾ।
ਇਹ ਕਿਹੜਾ ਦੁਸ਼ਮਣ ਹੈ ਜਿਹੜਾ ਪਿਆ ਨਿੰਦੇ,
ਸਾਡੇ ਗੀਤਾਂ ਵਿਚ ਖੰਜਰ ਛੁਪਿਆ ਸੱਚ ਦਾ।

ਭਾਰਤੀ ਵੈਰੀ ਨੂੰ ਵੀ ਪਿਆਰ ਕਰ ਸਕਦਾ ਸੀ; 'ਘ੍ਰਿਣਾ' ਤਾਂ ਉਹਦੇ ਸੁਭਾਅ ਵਿਚ ਹੀ ਨਹੀਂ ਸੀ। ਉਹ ਰੱਬ ਮੂਹਰੇ ਪ੍ਰਾਰਥਨਾ ਕਰਨੀ ਤਾਂ ਯੋਗ ਸਮਝਦਾ ਕਿ ਉਹ ਉਹਦੇ ਦੁਸ਼ਮਣਾਂ ਦੇ ਮਨ ਬਦਲ ਦੇਵੇ, ਪਰ ਉਹਨਾਂ ਨਾਲ ਨਫ਼ਰਤ ਨਹੀਂ ਸੀ ਕਰ ਸਕਦਾ। ਇਸ ਮਾਮਲੇ ਵਿਚ ਉਹ ਮਹਾਤਮਾ ਗਾਂਧੀ ਦਾ ਸੱਚਾ ਮੁਹਰੈਲੀ ਸੀ। ਰੱਬ ਵਿਚ ਅਟੁਟ ਵਿਸ਼ਵਾਸ਼ ਨੇ ਭਾਰਤੀ ਨੂੰ ਨਫ਼ਰਤ ਦੇ ਬੀਮਾਰ-ਰੁਝਾਨ ਅਤੇ ਗੁਨਾਹ ਤੋਂ ਮੁਕਤ ਕਰ ਦਿਤਾ ਸੀ। ਉਹ ਆਪਣੇ ਸੁਆਮੀ ਨੂੰ ਰੀਝਾਉਣ ਲਈ ਕਈ ਹੀਲੇ ਵਰਤਦਾ ਹੈ ਤਾਕਿ ਉਹਦਾ ਦੇਸ਼ ਆਜਾਦ ਹੋ ਜਾਵੇ। ਉਹਦਾ ਸੁਆਮੀ ਕ੍ਰਿਸ਼ਨ ਹੈ ਜਿਸ ਦੀ ਆਰਾਧਨਾ ਉਹ ਆਪਣੀਆਂ ਦੇਸ਼ ਭਗਤੀ ਦੀਆਂ ਕਵਿਤਾਵਾਂ ਵਿਚ ਕਰਦਾ ਹੈ। ਕੁਰੂਖੇਤਰ ਦੇ ਮੈਦਾਨ ਵਿਚ ਪਾਂਡਵਾਂ ਅਤੇ ਕੌਰਵਾਂ ਦੀਆਂ ਫੌਜਾਂ ਵਿਚਕਾਰ ਸਾਵਾਂਪਣ ਰਖਣ ਵਾਲਾ ਇਹੀ ਪਰਮ ਪੁਰਖ ਸੀ : ਗੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜੇ ਹੋਏ ਹਿੰਦੁਸਤਾਨ ਨੂੰ ਉਹਦੇ ਬਿਨਾ ਹੋਰ ਕੌਣ ਸਹਾਈ ਹੋ ਸਕਦਾ ਹੈ ? ਇਹੀ ਧਾਰਨਾ ਸੀ ਉਹਦੀ।

ਪਰ ਜਿਹੜੇ ਆਜ਼ਾਦ ਹਿੰਦੁਸਤਾਨ ਦੀ ਤਸਵੀਰ ਭਾਰਤੀ ਨੇ ਚਿਤਵੀ ਸੀ ਉਹਨੂੰ ਖ਼ੂਨ-ਖਰਾਬੇ ਨਾਲ ਨਹੀਂ ਸਗੋਂ ਸ਼ਾਂਤਮਈ ਸਾਧਨਾਂ ਨਾਲ ਪ੍ਰਾਪਤ ਕੀਤਾ ਜਾ ਸਕਦਾ ਸੀ। ਇਸ ਮਨੋਰਥ ਦੀ ਪੂਰਤੀ ਲਈ ਚੇਤਨ ਇਰਾਦੇ ਅਤੇ ਦ੍ਰਿੜ੍ਹ ਅਮਲ ਦੇ ਲੋਕ-ਤਾਂਤ੍ਰਿਕ ਤਰੀਕਿਆਂ, ਪ੍ਰੇਰਨਾ ਸ਼ਕਤੀ ਅਤੇ ਚੰਗੀ ਹੋਈ ਜਥੇਬੰਦੀ ਦੀ ਲੋੜ ਸੀ। ਭਾਰਤੀ ਇਸ ਦੇਸ ਨੂੰ ਪਿਆਰ ਹੀ ਏਨਾ ਕਰਦਾ ਸੀ ਕਿ ਉਹ ਇਹਨੂੰ ਫ਼ਜ਼ੂਲ ਦੇ ਖ਼ੂਨ-ਖਰਾਬੇ ਵਿਚ ਲੱਥ ਪੱਥ ਨਹੀਂ ਸੀ ਵੇਖਣਾ ਚਾਹੁੰਦਾ। 'ਭਾਰਤ ਮਾਤਾ ਨਵਰਤਨ ਮਾਲਾ' ਉਹਦੇ ਨੌ ਗੀਤਾਂ ਦੀ ਲੜੀ ਹੈ। ਜਿਸ ਵਿਚ ਉਹ ਮਹਾਤਮਾ ਗਾਂਧੀ ਵਲੋਂ ਚਲਾਈ ਜਾਣ ਵਾਲੀ ਸ਼ਾਂਤਮਈ ਕ੍ਰਾਂਤੀ ਦੀ ਲਹਿਰ ਦਾ ਸੁਪਨਾ ਬੁਣਦਾ ਹੈ :—

ਅੱਜ ਤੀਕਰ ਸੀ ਉਹਨਾਂ ਨੂੰ ਤਾਕਤ ਉਤੇ ਨਾਜ਼ ।
ਪਾਪ ਨੂੰ ਸਿਰ ਤੇ ਰਖਿਆ ਸਮਝ ਸੁਨਹਿਰਾ ਤਾਜ ।
ਤੇ ਨਿਰਲੱਜ ਹੋ ਆਖਿਆ, ਤਾਕਤ ਦਾ ਹੈ ਰਾਜ ।
ਧੱਕੇਸ਼ਾਹੀ ਅਮਰ ਹੈ, ਫੌਜਾਂ ਜ਼ਿੰਦਾ ਬਾਦ ।
ਪਰ ਹੁਣ ਭਾਰਤ ਆ ਗਿਆ,
ਫੜ ਕੇ ਨਵੀਂ ਮਸ਼ਾਲ ।
ਕਵੀਆਂ ਦਾ ਸਮਰਾਟ ਰਾਬਿੰਦਰ,
ਰਸਤਾ ਰਿਹਾ ਵਿਖਾਲ ।
"ਪੈਦਾ ਕੀਤੇ ਵਿਸ਼ਵ ਨੇ,
ਜੋ ਆਗੂ ਹੁਣ ਤੀਕ ।
ਗਾਂਧੀ ਉਤੇ ਆਣ ਕੇ,
ਹੋ ਗਈ ਖ਼ਤਮ ਉਡੀਕ ।
ਅਹਿੰਸਾਵਾਨ ਮਹਾਤਮਾ,
ਧਰਮ ਦਾ ਹੈ ਪ੍ਰਤੀਕ ।"
ਗਾਂਧੀ ਦੀ ਅਗਵਾਈ ਵਿਚ, ਉਸ ਦੀ ਕਿਰਪਾ ਨਾਲ
ਸਾਰੇ ਜਗ ਨੂੰ ਅਸੀਂ ਹੈ ਦੇਣਾ ਸੱਚ ਵਿਖਾਲ ।
ਬਾਕੀ ਹਰ ਮੈਦਾਨ ਵਿਚ, ਜੋ ਧਰਮ ਦੀ ਜੈ ਜੈ ਕਾਰ ।
ਰਾਜਨੀਤੀ ਦੇ ਵਿਚ ਵੀ, ਇਹਦੀ ਹੋ ਨਹੀਂ ਸਕਦੀ ਹਾਰ ।
ਆਓ ਜਿੱਤ ਦਾ ਨਾਅਰਾ ਲਾਓ ।
ਜਿੱਤ ਦੇ ਸੰਖ ਅਸੰਖ ਵਜਾਓ ।

ਇਹ ਖ਼ੁਸ਼ਕਿਸਮਤੀ ਦੀ ਗੱਲ ਸੀ ਕਿ ਭਾਰਤੀ ਨੇ ਰਾਜਨੀਤੀ ਵਿਚ ਹਿੰਸਾ ਵਿਰੁਧ ਆਪਣੀ ਆਵਾਜ਼ ਉਠਾਈ । ਹਿੰਸਾ ਦਾ ਮਾਰਗ ਮਦਰਾਸ ਦੇ ਲੋਕਾਂ ਨੂੰ ਬਿਲਕੁਲ ਪਸੰਦ ਨਹੀਂ ਸੀ । ਕੁਲੈਕਟਰ ਆਸ਼ੇ ਨੂੰ ਮਾਰਨ ਵਰਗੀਆਂ ਕੁਝ ਇਕਾ ਦੁਕਾ ਘਟਨਾਵਾਂ ਜ਼ਰੂਰ ਵਾਪਰੀਆਂ ਸਨ । ਪਰ ਬੰਗਾਲ ਜਾਂ ਮਹਾਰਾਸ਼ਟਰ ਵਾਂਗ ਮਦਰਾਸ ਵਿਚ ਗਿਣੀ ਮਿਥੀ ਜਾਂ ਵੱਡੇ ਪੱਧਰ ਦੀ ਕਦੇ ਵੀ ਕੋਈ ਦਹਿਸ਼ਤ ਭਰੀ ਘਟਨਾ ਨਹੀਂ ਹੋਈ। ਭਾਰਤੀ ਭਾਵੇਂ ਮੰਨਿਆਂ ਹੋਇਆ ਅਤਿਵਾਦੀ ਸੀ ਪਰ ਉਹਦੇ ਕਦੇ ਵੀ ਹਿੰਸਕ ਗਤੀਵਿਧੀਆਂ ਨੂੰ ਹਲਾਸ਼ੇਰੀ ਨਹੀਂ ਸੀ ਦਿਤੀ । ਉਹ ਲੋਕਾਂ ਨੂੰ ਜਤਾਉਣਾ ਚਾਹੁੰਦਾ ਸੀ ਕਿ ਪਿਛਲੇ ਸਮਿਆਂ ਵਿਚ ਭਾਰਤ ਕਿੰਨਾ ਮਹਾਨ ਹੁੰਦਾ ਸੀ ਅਤੇ ਉਹਨਾਂ ਨੂੰ ਪ੍ਰੇਰਨਾ ਦਿੰਦਾ ਸੀ ਕਿ ਉਹ ਉਹੀ ਸੁਨਹਿਰੀ ਜੁਗ ਫੇਰ ਸਿਰਜ ਦੇਣ । ਉਦੋਂ ਦੇਸ਼ ਦੀ ਹਾਲਤ ਬਹੁਤ ਨਿਘਰੀ ਹੋਈ ਸੀ । ਆਮ ਲੋਕ ਇਸ ਗਲੋਂ ਲਾਪ੍ਰਵਾਹ ਸਨ ਜਾਂ ਉਹ ਵਿਦੇਸ਼ੀ ਭਾਸ਼ਾ ਅਤੇ ਰਹਿਣ ਸਹਿਣ ਦੀ ਨਕਲ ਕਰਕੇ ਖ਼ੁਸ਼ੀ ਮਹਿਸੂਸ ਕਰਦੇ ਸਨ ।

ਭਾਰਤੀ ਨੇ ਆਪਣੇ ਲੋਕਾਂ ਵਿਚ ਜਾਗ੍ਰਤੀ ਪੈਦਾ ਕੀਤੀ ਤਾਂ ਕਿ ਉਹ ਮੁੜ ਕੇ ਸਵੈਮਾਣ ਨਾਲ ਜੀਅ ਸਕਣ । ਏ. ਸ੍ਰੀਨਿਵਾਸ ਰਾਘਵਨ ਦਾ ਕਹਿਣਾ ਹੈ :—

"ਹਿੰਦੁਸਤਾਨ ਦੀ ਆਜ਼ਾਦੀ ਦੇ ਸੰਘਰਸ਼ ਵਿਚ ਸਿਆਸਤਦਾਨ ਵਿਦੇਸ਼ੀਆਂ ਦੇ ਕਾਨੂੰਨ ਤੇ ਹਥਿਆਰਬੰਦ ਜਬਰ ਵਿਰੁਧ ਲੜ ਰਹੇ ਸਨ ਅਤੇ ਕਵੀ ਲੋਕਾਂ ਦੀ ਸੁੱਤੀ ਰੂਹ ਨੂੰ ਜਗਾਉਣ ਦੇ ਅਮਲ ਵਿਚ ਜੁਟਿਆ ਹੋਇਆ ਸੀ । ਉਹਨੇ ਉਹਨਾਂ ਨੂੰ ਉਹ ਦੂਰ-ਦ੍ਰਿਸ਼ਟੀ ਦਿਤੀ ਜਿਸ ਬਿਨਾਂ ਲੋਕ ਤਬਾਹ ਹੋ ਜਾਂਦੇ ਨੇ ਅਤੇ ਠੋਸ ਇਰਾਦਾ ਦਿਤਾ ਜਿਸ ਬਿਨਾਂ ਦੂਰ-ਦ੍ਰਿਸ਼ਟੀ ਇਕ ਫੋਕਾ ਸੁਪਨਾ ਹੋ ਕੇ ਰਹਿ ਜਾਂਦੀ ਹੈ ।

ਭਾਰਤੀ ਦੇ ਆਪਣੇ ਸ਼ਬਦਾਂ ਵਿਚ :—

ਹੁਣ ਹੋਰ ਨ੍ਹੀ ਝੱਲਿਆ ਜਾਂਦਾ
ਇਨ੍ਹਾਂ ਰੂਹ-ਹੀਣ ਲੋਕਾਂ ਵਲ ਵੇਖੋ,
ਸਹਿਮੇ ਹੋਏ, ਹਾਇ ! ਨਿੱਕੀ ਨਿੱਕੀ ਗੱਲ ਤੋਂ,
ਐਵੇਂ ਡਰ ਜਾਂਦੇ ਨੇ,
ਭੂਤ ! ਭੂਤ !! ਕਹਿੰਦੇ ਹੋਏ ਕੂਕ ਉਠਦੇ ਨੇ
ਇਸ ਰੁੱਖ 'ਤੇ, ਉਸ ਤਲਾਉ 'ਚ !
ਇਥੇ ਲੁਕਿਆ ਹੋਇਐ, ਓਹ ਰੌਲਾ ਪਾਉਂਦੇ
ਤੇ ਆਪਣੇ ਅੰਦਰਲੇ ਪਾਲ੍ਹੇ ਤੋਂ ਡਰਦੇ, ਹਰ ਹਰ ਕਰਦੇ ਨੇ ।

'ਅਤੀਤ ਕਾਲੀਨ ਭਾਰਤ' ਕਵਿਤਾ ਵਿਚ ਭਾਰਤੀ ਡਟ ਕੇ ਵੰਗਾਰਦਾ ਹੈ ਕਿ ਉਹਨਾਂ ਰੱਜੇ ਪੁੱਜੇ ਭੂਤਾਂ ਨੂੰ ਬਾਹਰ ਕਢਿਆ ਜਾਵੇ ਜਿਹਨਾਂ ਨੇ ਲੋਕਾਂ ਦਾ ਖ਼ੂਨ ਚੂਸਿਆ ਹੈ । ਉਹਨਾਂ ਨੇ ਸਾਡੀ ਕੌਮ ਨੂੰ ਮੁਰਦਾ ਦਿਲ, ਖੱਸੀ, ਨਕਲ ਕਰਨ ਵਾਲੀ ਅਤੇ ਗੁਲਾਮ ਬਣਾ ਕੇ ਰਖ ਦਿਤਾ ਹੈ । ਇਹ ਕਵਿਤਾ ਏਨੀ ਪ੍ਰਭਾਵਸ਼ਾਲੀ ਹੈ ਕਿ ਪੜ੍ਹਨ ਸੁਣਨ ਵਾਲਾ ਸੋਚੀਂ ਪੈ ਜਾਂਦਾ ਹੈ । ਉਹਦਾ ਅੰਦਰਲਾ ਵਲੂੰਧਰਿਆ ਜਾਂਦਾ ਹੈ । ਪਰ ਭਾਰਤੀ ਭਵਿਖ ਬਾਣੀ ਕਰਦਾ ਹੋਇਆ ਹਿੰਦੁਸਤਾਨ ਦੀ ਮੁੜ ਚੜ੍ਹਤ ਦੀ ਤਸਵੀਰ ਖਿੱਚਦਾ ਹੈ । ਉਹ 'ਭਵਿਖ ਕਾਲੀਨ ਭਾਰਤ' ਨੂੰ ਇਉਂ ਜੀ ਆਇਆਂ ਕਹਿੰਦਾ ਹੈ :—

ਤਲੀ ਤੇ ਜਿੱਤ ਟਿਕਾਉਣ ਵਾਲਿਆ ! ਜੀ ਆਇਆਂ
ਨਮਰ-ਗਾਨ ਗੁਣਗੁਣਾਉਣ ਵਾਲਿਆ ! ਜੀ ਆਇਆਂ
ਸੂਰਬੀਰ ਅਖਵਾਉਣ ਵਾਲਿਆ ! ਜੀ ਆਇਆਂ
ਆ, ਚਿਹਰੇ ਰੁਸ਼ਨਾਉਣ ਵਾਲਿਆ ! ਜੀ ਆਇਆਂ
ਆ, ਛੇਤੀ ਆ, ਲੋਥਾਂ ਅੰਦਰ ਰੂਹ ਭਰ ਦੇ
ਆਪਣੀ ਇੱਛਾ-ਸ਼ਕਤੀ ਨੂੰ ਜਗਮਗ ਕਰ ਦੇ
ਕਾਰਜ ਇਕ ਮਹਾਨ ਉਡੀਕੇ, ਆ ਵੀ ਜਾ

ਹਿੰਦ ਦਾ ਇਹ ਇਨਸਾਨ ਉਡੀਕੇ, ਆ ਵੀ ਜਾ
ਧਰਤੀ ਤੇ ਅਹਿਸਾਨ ਇਹ ਕਰਜਾ, ਆ ਵੀ ਜਾ
ਦਿਲਾਂ ਦੇ ਅੰਦਰ ਏਕਾ ਭਰ ਜਾ, ਆ ਵੀ ਜਾ

ਭਾਰਤੀ ਆਪਣੀ ਕਲਪਨਾ ਵਿਚ ਲਹਿਰਾਉਂਦੇ ਭਾਰਤ ਦੇ ਝੰਡੇ ਹੇਠ ਹਿੰਦੁਸਤਾਨੀਆਂ ਦੀ ਠਾਠਾਂ ਮਾਰਦੀ ਨਵੀਂ ਨਸਲ ਲਾਮਬੰਦ ਹੋਈ ਦੇਖਦਾ ਹੈ। ਇਸ ਵਿਚ ਆਜ਼ਾਦੀ ਦੇ ਪ੍ਰਵਾਨੇ ਰਾਜਪੂਤ, ਮਰਹੱਟੇ, ਬੰਗਾਲੀ, ਆਂਧਰ, ਤਮਿਲ ਅਤੇ ਕੰਨੜ ਵਾਸੀ ਅਤੇ ਹੋਰ ਸਾਰੇ ਸੂਬਿਆਂ ਦੇ ਲੋਕ ਸ਼ਾਮਿਲ ਹਨ। ਪਰ ਇਹ ਸੁਪਨਸਾਜ਼ ਆਦਮੀ ਪੱਕਾ ਯਥਾਰਥਵਾਦੀ ਵੀ ਸੀ। ਭਾਰਤੀ ਨੇ ਸਪੱਸ਼ਟ ਤੌਰ 'ਤੇ ਮਹਿਸੂਸ ਕਰ ਲਿਆ ਸੀ ਕਿ ਆਜ਼ਾਦੀ ਆਉਣ ਅਤੇ ਕਾਇਮ ਰਖਣ ਲਈ ਕਿਹੋ ਜਿਹੀਆਂ ਹਾਲਤਾਂ ਦੀ ਸਥਾਪਨਾ ਜ਼ਰੂਰੀ ਸੀ। ਉਹਨੇ ਜ਼ਾਤ-ਪਾਤ ਪ੍ਰਣਾਲੀ ਦੀ ਨਿਖੇਧੀ ਕੀਤੀ :—

ਇਕੋ ਸਾਡਾ ਦੀਨ ਧਰਮ ਹੈ,
ਅਸੀਂ ਸਭ ਭਾਰਤ ਦੇ ਜਾਏ।
ਨਜ਼ਰ ਨਿਆਂ ਵਿਚ ਅਸੀਂ ਸਭੋ ਬਰੋਬਰ,
ਤੇ ਹਰ ਕੋਈ ਭਾਰਤ ਦਾ ਰਾਜਾ ਕਹਾਏ।

ਉਹ ਸੋਚਦਾ ਸੀ ਕਿ ਆਜ਼ਾਦ ਭਾਰਤ ਦਾ ਇਕ ਅਜਿਹਾ ਸਮਾਜਿਕ ਲੋਕਤੰਤ੍ਰ ਹੋਵੇਗਾ ਜਿਸ ਵਿਚ ਲੋਕ ਜ਼ਿੰਮੇਵਾਰ, ਖੁਸ਼ਹਾਲ ਅਤੇ ਆਤਮ-ਸੰਪੰਨ ਹੋਣਗੇ। ਇਸ ਵਿਸ਼ੇ 'ਤੇ ਉਹਦੀ ਸਭ ਤੋਂ ਵਧੀਆ ਕਵਿਤਾ 'ਭਾਰਤ : ਭਵਿਖ ਦੀ ਝਾਕੀ' ਹੈ। ਉਹ ਸਾਥੋਂ ਉਮੀਦ ਰਖਦਾ ਸੀ ਕਿ ਅਸੀਂ ਘ੍ਰਿਣਾ ਤਿਆਗ ਦੇਈਏ, ਡਰ ਤੋਂ ਮੁਕਤ ਹੋ ਜਾਈਏ ਅਤੇ ਨਵਾਂ ਭਾਰਤ ਸਿਰਜੀਏ :

ਕਰਾਂਗੇ ਸੈਰ ਅਸੀਂ ਚਾਂਦੀਵੰਨੇ ਹਿਮਵੰਤ 'ਤੇ,
ਸਭ ਸਮੁੰਦਰਾਂ 'ਚ ਚੱਲਣਗੇ ਸਾਡੇ ਜਹਾਜ਼;
ਬੰਗਾਲ ਦੇ ਦਰਿਆਵਾਂ ਦਾ ਪਾਣੀ ਲਿਆ ਕੇ, ਅਸੀਂ
ਸਿੰਜਾਂਗੇ ਖੇਤ ਦੱਖਣ ਦੇ।

ਭਾਰਤੀ ਉਸਾਰੂ ਰੁਚੀਆਂ ਵਾਲਾ ਦੇਸ਼ ਭਗਤ ਸੀ। ਉਹ ਐਵੇਂ ਹਵਾ ਵਿਚ ਡਾਂਗਾਂ ਨਹੀਂ ਸੀ ਮਾਰਦਾ। ਉਹ ਆਪਣੇ ਸਰੋਤਿਆਂ ਦੇ ਕੰਨਾਂ ਵਿਚ ਗੁਣਗੁਣਾ ਕੇ (ਤੇ ਕਦੇ ਕਦੇ ਚੀਖ ਕੇ) ਭਾਰਤ ਦੀ ਮਹਾਨਤਾ ਅਤੇ ਵਡਿਆਈ ਦੇ ਗੀਤ ਗਾਉਂਦਾ, ਭਾਰਤੀ ਉਪ-ਮਹਾਂਦੀਪ ਦੀਆਂ ਪ੍ਰਾਪਤੀਆਂ ਅਤੇ ਇਹਦੇ ਗਿਆਨ ਦਾ ਚਰਚਾ ਕਰਦਾ। ਉਹ ਭਾਰਤ ਨੂੰ ਸਦਾ ਦੈਵੀ ਹਸਤੀ ਦੇ ਰੂਪ ਵਿਚ ਪੇਸ਼ ਕਰਦਾ। ਭਾਰਤੀ ਨੇ ਲੋਕਾਂ ਨੂੰ 'ਆਜ਼ਾਦੀ' ਦਾ ਸਰੂਪ ਅਤੇ ਇਹਦੇ ਭਾਵ ਸਮਝਾਉਣ ਦੀ ਕੋਸ਼ਿਸ਼ ਕੀਤੀ। ਭਾਰਤੀ ਲਈ 'ਆਜ਼ਾਦੀ'-ਸੁਤੰਤਰਤਾ ਇਕ ਲਟ ਲਟ ਬਲਦੀ ਜੋਤ ਵਰਗਾ ਪਵਿੱਤਰ ਸ਼ਬਦ ਹੈ। ਉਸ ਅਨੁਸਾਰ ਆਜ਼ਾਦੀ ਆਪਣੇ ਆਪ ਵਿਚ ਸੰਪੂਰਨ ਹੈ। ਉਸ ਨਾਲ

'ਰਾਜਨੀਤਕ' ਜਾਂ 'ਸਮਾਜਿਕ' ਜਾਂ 'ਆਰਥਿਕ' ਵਰਗਾ ਕੋਈ ਵੀ ਵਿਸ਼ੇਸ਼ਣ ਨਹੀਂ ਲਾਉਣਾ ਚਾਹੀਦਾ। ਇਹ ਤਾਂ ਸਾਰੇ ਬੰਨ੍ਹਣਾਂ ਤੋਂ ਮੁਕਤ ਹੈ—ਇਕ ਪੰਛੀ, ਲਹਿਰ ਤੇ ਹਵਾ ਵਾਂਗ। ਸੋ, ਆਜ਼ਾਦੀ ਤੋਂ ਉਚੇਰੀ ਹੋਰ ਕੋਈ ਚੀਜ਼ ਨਹੀਂ ਅਤੇ ਇਸ ਦੀ ਪ੍ਰਾਪਤੀ ਲਈ ਵੱਡੀ ਤੋਂ ਵਡੀ ਕੁਰਬਾਨੀ ਦੇਣ ਲਈ ਤਿਆਰ ਰਹਿਣਾ ਚਾਹੀਦਾ ਹੈ। ਰਾਜਨੀਤਕ ਆਜ਼ਾਦੀ ਤਾਂ ਪਹਿਲਾ ਕਦਮ ਹੈ ਜਦੋਂ ਅੰਤਮ ਉਦੇਸ਼ ਇਨਸਾਨ ਦੀ 'ਆਜ਼ਾਦੀ' ਦਾ ਹੈ। ਦੇਸ਼ ਭਗਤੀ ਦਾ ਮਤਲਬ ਇਹ ਕਦਾਚਿਤ ਨਹੀਂ ਕਿ ਮੌਕੇ ਦੀ ਨਜ਼ਾਕਤ ਨੂੰ ਨਾ ਸਮਝਦਿਆਂ ਅੱਖੜਪਣੇ ਦਾ ਦਿਖਾਵਾ ਕੀਤਾ ਜਾਵੇ। ਇਹ ਘਾਤਕ ਸਿੱਧ ਹੋ ਸਕਦਾ ਹੈ। ਜਦੋਂ ਕਿ ਇਹੀ ਜਜ਼ਬਾ, ਬਦਲਦੀਆਂ ਹਾਲਤਾਂ ਨੂੰ ਮੁੱਖ ਰਖਦਿਆਂ, ਜੇ ਲਗਾਤਾਰ ਅਮਲ ਬਣ ਜਾਵੇ ਤਾਂ ਆਜ਼ਾਦੀ ਮਿਲ ਹੀ ਜਾਂਦੀ ਹੈ। ਸੀਮਿਤ ਦੇਸ਼ ਭਗਤੀ ਸਮਾਂ ਪਾ ਕੇ ਸਰਵ-ਵਿਆਪਕ ਆਜ਼ਾਦੀ ਦਾ ਉਦੇਸ਼ ਬਣ ਜਾਂਦੀ ਹੈ—ਤੇ ਭਾਰਤੀ ਇਸ ਪੜਾਅ ਤੇ ਪੁਜ ਕੇ ਮਾਂ ਆਜ਼ਾਦੀ ਦੀ ਸਤੁਤੀ ਇਉਂ ਗਾ ਉਠਦਾ ਹੈ :—

ਭਾਵੇਂ ਰੋਟੀ ਖੁੱਸ ਗਈ,
ਹਾਲਤ ਹੈ ਦੁਸ਼ਵਾਰ।
ਡੱਕਿਆ ਮੈਨੂੰ ਜ਼ਾਲਮਾਂ,
ਸੀਖਾਂ ਅੰਦਰ-ਵਾਰ।
ਭਾਵੇਂ ਦਿਨ ਇਹ ਮੌਜ ਦੇ,
ਬਣ ਗਏ ਘੋਰ ਅੰਧਾਰ।
ਭਾਵੇਂ ਲੱਖਾਂ ਨਾਗਣਾਂ,
ਖੜ੍ਹੀਆਂ ਫੱਨ ਖਲ੍ਹਾਰ।
ਮੈਨੂੰ ਮਾਰ ਮੁਕਾਉਣ ਦੀ,
ਮੌਤ ਨੇ ਲਈ ਹੈ ਧਾਰ।
ਪਰ ਐ ਮਾਂ, ਆਜ਼ਾਦੀਏ,
ਮੇਰੀ ਇਹੋ ਪੁਕਾਰ।
ਪੂਜਾ ਤੇਰੀ ਨਾ ਛੱਡਣੀ,
ਨਹੀਂ ਮੰਨਣੀ ਮੈਂ ਹਾਰ।

ਦੁਨੀਆਂ ਭਰ ਦੀ ਦੌਲਤ ਦੇ ਮਾਲਕ ਬਣ ਕੇ ਤੁਸੀਂ ਕੀ ਕਰੋਗੇ, ਜੇ ਤੁਹਾਡੀ ਰੂਹ ਹੀ ਆਜ਼ਾਦ ਨਾ ਹੋਵੇ ? ਅਮੀਰ ਮੁਲਕਾਂ ਦੇ ਅਮੀਰ ਵਸਨੀਕ ਬਹੁਤੀ ਵਾਰੀ ਮੁਰਦਿਆਂ ਤੋਂ ਵੀ ਭੈੜੇ ਹੁੰਦੇ ਨੇ। ਕੇਵਲ 'ਜਿਉਂਦੀ ਰੂਹ' ਵਾਲੇ ਬੰਦੇ ਕੌਮ ਦਾ ਸੱਚਾ ਸਰਮਾਇਆ ਹੁੰਦੇ ਹਨ :—

ਜਿਥੇ ਬਲਦੀ ਆਜ਼ਾਦੀ ਦੀ ਜੋਤ ਨਾਹੀਂ
ਉਸ ਕੌਮ ਨੂੰ, ਕੌਮ ਕੀ ਆਖੀਏ ਜੀ ?

ਉਹਦੀ ਰੂਹ ਕਿੱਥੇ ? ਗਿਆਨ ਫਲੇ ਕੀਕਣ ?
ਧੜਾ ਧੜ ਮਸ਼ੀਨਾਂ ਨੇ ਚੱਲਣਾ ਕੀ ?
ਉਥੇ ਵੇਦ-ਕਤੇਬ ਕੀ ਰਚੇ ਜਾਣੇ ?
ਜਿਥੇ ਕਵਿਤਾ ਤੇ ਕਲਾ ਦੀ ਸਾਰ ਨਾਹੀਂ !
ਜਿਨ੍ਹਾਂ ਦੁੱਧ ਤੇਰਾ ਨਾ ਹੋਏ ਪੀਤਾ,
ਬੰਦੇ ਉਹ ਕੀ ਧਰਤ 'ਤੇ ਭਾਰ ਨਾਹੀਂ ?

ਭਾਰਤੀ ਸੁਤੰਤਰਤਾ ਦੀ ਦੇਵੀ ਨੂੰ ਵਾਰ-ਵਾਰ ਧਿਆਉਂਦਾ ਹੈ ਕਿ ਉਹ ਉਹਦੇ ਦੇਸ਼ ਅਤੇ ਲੋਕਾਂ ਨੂੰ ਸੱਚੀ ਆਜ਼ਾਦੀ ਦਾ ਵਰਦਾਨ ਦੇਵੇ ਅਤੇ ਇਸ ਆਜ਼ਾਦੀ ਨੂੰ ਮਾਣਨ ਦਾ ਅਧਿਕਾਰ ਸਾਰੇ ਜੀਅ ਜੰਤ ਨੂੰ ਪ੍ਰਾਪਤ ਹੋਵੇ। ਇਸ ਤੋਂ ਸਿੱਧ ਹੁੰਦਾ ਹੈ ਕਿ ਭਾਰਤੀ ਦਾ ਉਦੇਸ਼ ਪਰਮ ਲੋਕਤੰਤਰ ਸੀ—ਰਾਜਨੀਤੀ ਵਿਚ ਅਤੇ ਸਮਾਜ ਦੇ ਸਾਰੇ ਵਰਗਾਂ ਵਿਚ ਵੀ। ਆਪਣੀ ਕਵਿਤਾ 'ਆਜ਼ਾਦੀ' ਵਿਚ ਭਾਰਤੀ ਲਿੰਗ-ਭੇਦ,ਜ਼ਾਤ ਪਾਤ ਅਤੇ ਸ਼੍ਰੇਣੀ ਦੇ ਆਧਾਰ 'ਤੇ ਪਏ ਬੰਨ੍ਹਣਾਂ ਦੀਆਂ ਧੱਜੀਆਂ ਉਡਾਉਂਦਾ ਹੈ ਜਿਨ੍ਹਾਂ ਨੇ ਇਨਸਾਨ ਨੂੰ ਇਨਸਾਨ ਤੋਂ ਵੱਖ ਕਰਕੇ ਅਜਨਬੀ ਬਣਾ ਕੇ ਰੱਖ ਦਿੱਤਾ ਹੈ :—

ਆਜ਼ਾਦੀ ! ਆਜ਼ਾਦੀ ! ਆਜ਼ਾਦੀ !
ਪਰੀ ਆਹੋ ! ਤਈ ਓ ! ਪੁਲਿਓ !
ਆਉ ਮਿਹਨਤ ਕਰੀਏ ਰਲ ਕੇ, ਸਾਰੇ
ਵਿਹਲਾ ਕਿਸੇ ਨੂੰ ਰਹਿਣ ਨਾ ਦੇਈਏ, ਤੇ
ਨਾ ਕਿਸੇ ਦਾ ਦਿਲ ਦੁਖਾਈਏ,
ਸੱਚ ਤੇ ਗਿਆਨ ਦੇ ਮਾਰਗ ਉਤੇ ਤੁਰਦੇ ਜਾਈਏ।
ਕਿਸੇ ਨੀਚ ਨਾ ਰਹਿਣਾ ਇਥੇ,
ਨਾ ਹੀ ਰਹਿਣਾ ਕੋਈ ਦੁਖਿਆਰਾ।
ਜੋ ਭਾਰਤ ਵਿਚ ਪੈਦਾ ਹੋਇਆ,
ਹਰ ਕੋਈ ਕੁਲ ਦਾ ਉਜਿਆਰਾ।

ਇਹ ਗੀਤ ਲੈਅ ਅਤੇ ਸੁਰ ਵਿਚ ਗਾਇਆ ਜਾ ਸਕਦਾ ਹੈ ਅਤੇ ਇਹਨਾਂ ਕਵਿਤਾਵਾਂ ਨੇ ਲੋਕਾਂ ਵਿਚ ਬਰਾਬਰੀ ਦੇ ਵਿਚਾਰ ਨੂੰ ਫੈਲਾਉਣ ਲਈ ਬਹੁਤ ਮਹੱਤਵ-ਪੂਰਨ ਹਿੱਸਾ ਪਾਇਆ ਹੈ। ਭਾਰਤੀ ਨੇ ਲੋਕਾਂ ਨੂੰ ਪ੍ਰੇਰਨਾ ਦਿਤੀ ਕਿ ਉਹ ਆਪਣੇ ਕਾਰ-ਵਿਹਾਰ ਵਿਚ ਲੋਕ ਤੰਤ੍ਰੀ ਢੰਗ ਅਪਨਾਉਣ। ਲੋਕਤੰਤਰੀ ਵਿਧਾਨ ਤਿਆਰ ਕਰਨਾ ਤਾਂ ਆਸਾਨ ਹੈ, ਪਰ ਇਹਨੂੰ ਜੀਵਨ ਦੇ ਰੋਜ਼ਾਨਾ ਕਾਰ-ਵਿਹਾਰ ਦਾ ਹਿੱਸਾ ਬਨਾਉਣਾ ਅਤੇ ਆਜ਼ਾਦੀ ਦੇ ਸੱਚ ਦਾ ਅਹਿਸਾਸ ਲੋਕਾਂ ਦੇ ਦਿਲਾਂ ਵਿਚ ਕਾਇਮ ਰਖਣਾ ਸਭ ਤੋਂ ਔਖਾ ਅਤੇ ਜ਼ਰੂਰੀ ਕੰਮ ਹੈ। ਇਸ ਕਾਰਜ ਦੇ ਭਲੀ ਭਾਂਤ ਸਫਲ ਹੋਣ ਲਈ ਭਾਰਤੀ ਨੇ ਅਭੈ ਜਾਂ ਨਿੱਡਰਤਾ ਦਾ ਮੰਤ੍ਰ ਦਿਤਾ, ਕਿਉਂਕਿ ਨਿੱਡਰ ਲੋਕ ਹੀ ਸਹੀ

ਅਰਥਾਂ ਵਿਚ ਆਜ਼ਾਦ ਕਹਾਉਣ ਦੇ ਹੱਕਦਾਰ ਹੁੰਦੇ ਹਨ । ਭਾਰਤੀ ਨੇ ਆਪਣੇ ਕਈ ਗੀਤਾਂ ਵਿਚ ਇਸ ਵਿਸ਼ੇ ਨੂੰ ਵਿਸਥਾਰ ਸਹਿਤ ਛੁਹਿਆ ਹੈ :—

ਕਰੋ ਭਾਰਤ ਦੀ ਜੈ ਜੈ ਕਾਰ,
ਦਿਲ ਵਿਚ ਘ੍ਰਿਣਾ, ਮੂਲ ਨਾ ਰੱਖੋ ।
ਭੈਅ ਨੂੰ ਦੇਵੋ ਮਾਰ !
ਲਾਓ ! ਢੋਲ 'ਤੇ ਡੱਗਾ ਲਾਉ !!
ਹਾਣੀਉ ! ਜਿੱਤ ਦਾ ਢੋਲ ਵਜਾਓ !!
ਭੈਅ ਦੇ ਦੈਂਤ 'ਤੇ ਕਾਬੂ ਪਾ ਕੇ,
ਝੂਠ ਦਮੂੰਹਾਂ ਪਾਰ ਬੁਲਾ ਕੇ,
ਅਸਾਂ ਵੇਦ-ਮਾਰਗ ਅਪਣਾਇਆ,
ਜਿਸ ਬ੍ਰਹਮ ਗਿਆਨ ਸੁਝਾਇਆ ।
ਮੌਤੇ, ਮੈਂ ਤੈਨੂੰ ਕੱਖ ਜਾਣ ਲੱਤ ਮਾਰਾਂ !
ਕਦੇ ਟੱਕਰੇਂ ! ਤਾਂ ਕੋਹ ਕੋਹ ਕੇ ਮਾਰਾਂ—ਹਾਂ ਹਾਂ !

'ਅਭੈ' ਵਿਸ਼ੇ ਦੀਆਂ ਸਾਰੀਆਂ ਕਵਿਤਾਵਾਂ ਵਿਚੋਂ ਜੋ ਕਵਿਤਾ ਸਭ ਤੋਂ ਵਧ ਮਸ਼ਹੂਰ ਹੈ, ਉਹਦੀਆਂ ਅੰਤਲੀਆਂ ਤੁਕਾਂ ਇਸ ਪ੍ਰਕਾਰ ਹਨ :—

ਜੇ ਸਿਰ ਤੇਰੇ ਝੁੱਲਣ ਝੱਖੜ ਦੁੱਖ ਦੇ,
ਮੂਲੋਂ ਨਾ ਘਬਰਾਈਂ ! ਡਰ ਕਿਸ ਗੱਲ ਦਾ ?

ਭਾਰਤੀ ਨਿਡਰਤਾ ਦੀਆਂ ਕਈ ਮਿਸਾਲਾਂ ਦਿੰਦਾ ਹੈ । 'ਛਤਰਪਤੀ ਸ਼ਿਵਾ ਜੀ,' ਨਾਮਕ 187 ਸਤਰਾਂ ਦੀ ਅਧੂਰੀ ਕਵਿਤਾ ਵਿਚ ਸ਼ਿਵਾ ਜੀ ਦਾ ਲੰਮਾ ਭਾਸ਼ਨ ਜੰਗ ਕਰਨ ਦੀ ਵੰਗਾਰ ਹੋ ਨਿਬੜਦਾ ਹੈ । ਭਾਰਤੀ ਨੇ ਸਮੁੱਚੀ ਗੀਤਾ ਦਾ ਸਾਰ ਕਵਿਤਾ ਦੀਆਂ ਕੁਝ ਜੋਸ਼ੀਲੀਆਂ ਤੁਕਾਂ ਵਿਚ ਪੇਸ਼ ਕੀਤਾ ਹੈ । ਉਹਨੇ ਗੁਰੂ ਗੋਬਿੰਦ ਸਿੰਘ ਉਤੇ ਇਕ ਲੰਮੀ ਕਵਿਤਾ ਲਿਖੀ ਜਿਸ ਵਿਚ ਅਨੰਦਪੁਰ ਦੇ ਸਮਾਗਮ ਵਿਚ ਖਾਲਸਾ ਦੇ ਜਨਮ ਦਾ ਵਰਣਨ ਹੈ :—

ਨਿਰਾ ਬੋਧ ਨਹੀਂ ਪੁਰਖਾਂ ਦੀ ਟੇਕ ।
ਸੂਰਾ ਸੋ ਪਹਿਚਾਨੀਏ
ਜੁ ਲਰੈ ਦੀਨ ਕੇ ਹੇਤੁ
ਲੱਖਾਂ ਦੀ ਉਸ ਸਭਾ ਵਿਚ,
ਕਰਨ ਹਿਤ ਸੂਰਮਿਆਂ ਦੀ ਪਹਿਚਾਨ
ਕਠਨ ਪ੍ਰੀਖਿਆ ਦਾ ਰਚਿਆ ਉਸ ਕੌਤਕ ਇਕ ਮਹਾਨ ।
ਏਦਾਂ ਦੇ ਪੰਜ ਬੇਗਰਜ਼ ਜੋਧੇ,
ਹੋਣ ਜਿਨ੍ਹਾਂ ਦੇ ਪਾਸ ।

ਧਿਰ ਬਣ ਜਾਣ ਉਹ ਕੌਮ ਦੀ,
ਤੇ ਭਵਿੱਖ ਦਾ ਧਰਵਾਸ ।
ਲੈ ਪੰਜ 'ਪਿਆਰ' ਜਿਉਂਦੇ ਜਾਗਦੇ,
ਓਹ ਪਰਤਿਆ ਲੋਕਾਂ ਪਾਸ ।
ਅਚੰਭਿਤ ਸਭਾ ਦੇ ਜੈਕਾਰਿਆਂ,
ਗੂੰਜਾਂ ਦਿਤਾ ਆਕਾਸ਼ ।

ਭਾਰਤੀ ਚਾਹੁੰਦਾ ਸੀ ਕਿ ਹਿੰਦੁਸਤਾਨ ਦੀ ਸਮੁੱਚੀ ਕੌਮ ਏਨੀ ਸੂਰਬੀਰ ਅਤੇ ਨਿੱਡਰ ਹੋਵੇ । ਅਜਿਹੀ ਨਵੀਂ ਕੌਮ ਦੇ ਚਿੰਨ੍ਹ ਉਹਨੂੰ ਅਜ਼ਾਦੀ ਦੀ ਲਹਿਰ ਦੇ ਨੇਤਾਵਾਂ ਜਿਵੇਂ ਕਿ ਦਾਦਾ ਭਾਈ ਨਾਰੋਜੀ, ਵੀ ਓ. ਚਿਦਾਮਬਰਮ ਪਿੱਲੇ ਬਾਲ ਗੰਗਾਧਰ ਤਿਲਕ, ਲਾਲਾ ਲਾਜਪਤ ਰਾਏ, ਸ੍ਰੀ ਅਰਬਿੰਦੋ ਅਤੇ ਬਿਪਨ ਚੰਦਰ ਪਾਲ ਵਿਚ ਦਿਖਾਈ ਦਿਤੇ । ਭਾਰਤੀ ਤਿਲਕ ਨੂੰ ਸੱਚੇ ਭਗਤ ਵਾਂਗ ਪਿਆਰ ਕਰਦਾ ਸੀ ਅਤੇ ਆਪਣੇ ਆਪ ਨੂੰ ਤਿਲਕ ਦਾ 'ਸੇਵਕ' ਮੰਨਦਾ ਸੀ ।

ਦੇਸ਼ ਭਗਤ ਨੇਤਾਵਾਂ ਉਤੇ ਉਹਨੇ ਆਪਣੇ ਸਾਰੇ ਗੀਤ 1921 ਤੋਂ ਕਈ ਸਾਲ ਪਹਿਲਾਂ ਲਿਖ ਲਏ ਸਨ । ਇਸ ਬਾਬਤ, ਸੀ. ਰਾਜ ਗੋਪਾਲ ਆਚਾਰੀਆ ਨੇ ਇਉਂ ਲਿਖਿਆ :—

"ਮੁਖ ਰੂਪ ਵਿਚ ਜਿਸ ਕੌਮੀ ਸੋਚ ਦਾ ਤਾਣਾ ਬਾਣਾ ਉਹਨੇ ਆਪਣੇ ਗੀਤਾਂ ਵਿਚ ਬੁਣਿਆਂ ਉਹ ਮਹਾਤਮਾ ਗਾਂਧੀ ਤੋਂ ਪਹਿਲਾਂ ਦਾ ਹੈ : ਉਹ ਵਿਵੇਕਾਨੰਦ, ਦਾਦਾ ਭਾਈ ਨਾਰੋ ਜੀ ਅਤੇ ਤਿਲਕ ਦਾ ਭਾਰਤ ਸੀ,—ਅਤੇ ਉਹ ਨਹੀਂ ਜਿਸ ਦਾ ਨਕਸ਼ਾ ਭਾਰਤ ਦੇ ਸੰਘਰਸ਼ ਦੇ ਅੱਜ ਕਲ੍ਹ ਦੇ ਪ੍ਰਸ਼ੰਸਕਾਂ ਦੇ ਮਨ ਵਿਚ ਹੋਵੇ, ਇਹੀ ਭਾਰਤੀ ਦੀ ਕਵਿਤਾ ਦਾ ਵਿਸ਼ਾ-ਵਸਤੂ ਹੈ ।"

ਭਾਰਤੀ ਦੇ ਕਵੀ-ਮਨ ਨੇ ਗਾਂਧੀ ਜੀ ਦੀ ਸ਼ਕਤੀ ਪਹਿਲਾਂ ਹੀ ਬੁਝ ਲਈ ਸੀ । ਗਾਂਧੀ ਉਤੇ ਉਹਨੇ ਪੰਜ ਬੰਦਾਂ ਦੀ ਕਵਿਤਾ ਲਿਖੀ । ਉਸ ਵਿਚ ਉਹਨੇ ਉਸ ਦੇ ਆਉਣ ਵਾਲੇ ਜੀਵਨ ਦਾ ਚਿੱਤਰ ਕਮਾਲ ਦੀ ਦੂਰ-ਦ੍ਰਿਸ਼ਟੀ ਨਾਲ ਉਲੀਕਿਆ । ਭਾਰਤੀ ਦੀਆਂ ਦੇਸ਼ ਭਗਤੀ ਦੀਆਂ ਕਵਿਤਾਵਾਂ ਵਿਚੋਂ ਇਹ ਅਤਿ ਸੁੰਦਰ ਹੈ :—

ਤੇਰੀ ਉਪਮਾ ਕੀਕਣ ਕਰੀਏ ?
ਤੂੰ ਹੈਂ ਉਹ ਧਨੰਤਰ ਜਿਸ ਨੇ,
ਬਿਸੀਅਰ ਦਾ ਵਿਸ਼-ਰੋਗ ਹਟਾਇਆ ।
ਜਾਂ ਉਹ ਕਲਾ-ਸੰਪੂਰਨ ਜਿਸ ਨੇ,
ਪਰਬਤ ਚੱਕਰ ਵਾਂਗ ਝੁਲਾਇਆ ।
ਮੁਕਤੀ ਲਈ ਸੀ ਰਿਸ਼ੀਆਂ ਮੁਨੀਆਂ
ਜਿਹੜੀ ਧਰਮ ਦੀ ਰੀਤ ਚਲਾਈ ।

ਮਹਿਮਾ ਜਾਣ ਉਸ ਦੀ, ਤੂੰ ਵੀ
ਛੱਡੀ ਹਿੰਸਾ, ਤਜੀ ਲੜਾਈ ।

ਭਾਵੇਂ ਉਹ ਹਿੰਦ ਦੀ ਏਕਤਾ ਵਿਚ ਵਿਸ਼ਵਾਸ਼ ਰੱਖਦਾ ਸੀ, ਉਸ ਵਿਚ ਆਜ਼ਾਦੀ ਦਾ ਅਥਾਹ ਜਜ਼ਬਾ ਸੀ ਅਤੇ ਕੌਮੀ ਨੇਤਾਵਾਂ ਦਾ ਉਹ ਆਦਰ ਕਰਦਾ ਸੀ, ਫੇਰ ਵੀ ਭਾਰਤੀ ਨੇ ਆਪਣੇ ਇਲਾਕੇ ਦਾ ਹਿਤ ਅੱਖੋਂ ਪਰੋਖੇ ਨਾ ਕੀਤਾ। ਭਾਸ਼ਾਈ ਕੱਟੜਤਾ ਦਾ ਵਿਰੋਧੀ ਹੋਣ ਦੇ ਬਾਵਜੂਦ ਉਹ ਆਪਣੀ ਮਾ ਬੋਲੀ ਨੂੰ ਅੰਤਾਂ ਦਾ ਪਿਆਰ ਕਰਦਾ ਸੀ। ਉਹ ਕਈ ਬੋਲੀਆਂ ਦਾ ਗਿਆਤਾ ਸੀ। ਪਰ ਉਹਦੇ ਦਿਲ ਵਿਚ ਤਮਿਲ ਦਾ ਸਥਾਨ ਪਹਿਲਾ ਸੀ। ਉਹਨੇ ਭਲੀ ਭਾਂਤ ਇਹ ਸਿੱਧ ਕਰਕੇ ਦਿਖਾਇਆ ਕਿ ਆਧੁਨਿਕ ਗਿਆਨ ਦੇ ਸੂਖਮ ਭਾਵਾਂ ਦੇ ਅੰਤਰ ਨੂੰ ਬੋਲੀ ਰਾਹੀਂ ਕਿਵੇਂ ਪ੍ਰਗਟ ਕੀਤਾ ਜਾਂਦਾ ਹੈ :—

ਐਸੀ ਕੋਈ ਬੋਲੀ ਨਾ ਡਿੱਠੀ,
ਜਿਹੜੀ ਹੋਵੇ ਤਮਿਲ ਤੋਂ ਮਿੱਠੀ।
ਆਉ ਗੀਤ ਤਮਿਲ ਦੇ ਗਾਈਏ,
ਜਗ ਵਿਚ ਇਸ ਦੀ ਧਾਂਕ ਬਿਠਾਈਏ।

ਭਾਰਤੀ ਆਪਣੇ ਲੋਕਾਂ ਨੂੰ ਪ੍ਰੇਰਨਾ ਦਿੰਦਾ ਹੈ ਕਿ ਉਹ ਤਮਿਲ ਨੂੰ ਯੋਜਨਾ-ਬਧ ਢੰਗ ਨਾਲ ਉੱਨਤ ਕਰਨ ! ਇਸ ਯੋਜਨਾ ਦੀ ਰੂਪ-ਰੇਖਾ ਕੁਝ ਇਸ ਪ੍ਰਕਾਰ ਹੈ : ਵਿਦੇਸ਼ੀ ਕਲਾਸਕੀ ਰਚਨਾਵਾਂ ਦਾ ਤਮਿਲ ਵਿਚ ਅਨੁਵਾਦ ਕਰਨਾ; ਮੌਲਿਕ ਰਚਨਾਵਾਂ ਤਮਿਲ ਵਿਚ ਲਿਖਣ ਲਈ ਉਤਸ਼ਾਹ ਦੇਣਾ; ਪ੍ਰਾਚੀਨ ਅਤੇ ਵਰਤਮਾਨ ਕਲਾਸਕੀ ਤਮਿਲ ਰਚਨਾਵਾਂ ਦਾ ਵਿਦੇਸ਼ੀ ਭਾਸ਼ਾਵਾਂ ਵਿਚ ਅਨੁਵਾਦ ਕਰਨਾ ਤਾਕਿ ਸੰਸਾਰ ਭਰ ਦੇ ਲੋਕ ਇਹਨਾਂ ਨੂੰ ਪੜ੍ਹ ਸਕਣ। ਭਾਰਤੀ ਦਾ ਤਮਿਲ ਨੂੰ ਸਭ ਤੋਂ ਵੱਡਾ ਯੋਗਦਾਨ ਇਹ ਨਹੀਂ ਕਿ ਉਹਨੇ ਆਪਣੇ ਸੁੰਦਰ ਗੀਤਾਂ ਵਿਚ ਇਸ ਦੀ ਪ੍ਰਸੰਸਾ ਕੀਤੀ ਸਗੋਂ ਉਹਦਾ ਇਸ ਬੋਲੀ ਵਿਚ ਲਿਖਣਾ ਅਤੇ ਇਹਨੂੰ ਨਵਾਂ ਜੀਵਨ ਦੇਣਾ ਹੈ। ਅੰਗਰੇਜ਼ੀ ਦਾ ਉਹ ਧੜੱਲੇਦਾਰ ਲੇਖਕ ਸੀ ਪਰ ਆਖਰੀ ਦਮ ਤਕ ਉਹਦਾ ਪਹਿਲਾ ਪਿਆਰ ਤਮਿਲ ਨਾਲ ਰਿਹਾ। ਤਮਿਲ ਤਾਂ ਉਹਦੇ ਲਹੂ ਵਿਚ ਰਚੀ ਹੋਈ ਸੀ।

## ਧਾਰਮਿਕ ਗੀਤ

ਆਜ਼ਾਦੀ ਦੇ ਸੰਘਰਸ਼ ਵਿਚ ਪਹਿਲਾਂ ਪਹਿਲ ਕੁਦਣ ਵਾਲੇ ਬਹੁਤ ਸਾਰੇ ਨੇਤਾਵਾਂ ਵਾਂਗ ਭਾਰਤੀ ਵੀ ਬੜਾ ਧਾਰਮਿਕ ਆਦਮੀ ਸੀ। ਵਿਦਵਾਨ ਅਤੇ ਪਾਰਖੂ ਹੋਣ ਕਰਕੇ ਉਹਨੂੰ, ਸਾਡੇ ਰਵਾਇਤੀ ਅਕੀਦਿਆਂ ਵਿਚੋਂ ਚੋਣ ਕਰਨ ਦੀ ਸਮਝ ਸੀ। ਉਹ ਅੰਧ-ਵਿਸ਼ਵਾਸ਼ ਦਾ ਕਾਇਲ ਨਹੀਂ ਸੀ ਜਾਂ ਧਾਰਮਿਕ ਪਰੰਪਰਾਵਾਂ ਦੀ ਇੰਨ-ਬਿੰਨ ਪਾਲਣਾ ਨਹੀਂ ਸੀ ਕਰਦਾ। ਨਾ ਤਾਂ ਉਹਨੇ ਜਨੇਊ ਪਾਇਆ ਅਤੇ ਨਾ ਹੀ ਜਾਤ ਪਾਤ ਨੂੰ ਸਵੀਕਾਰ ਕੀਤਾ। ਪਰ ਅੰਦਰੋਂ ਉਹ ਧਾਰਮਿਕ ਬੰਦਾ ਸੀ ਕਿਉਂਕਿ ਅਧਿਆਤਮਕ ਰੰਗ ਉਸ ਉਤੇ ਬਹੁਤ ਗੂੜ੍ਹਾ ਚੜ੍ਹਿਆ ਹੋਇਆ ਸੀ। ਉਹ "ਸ੍ਰਿਸ਼ਟੀ ਦੀ ਸੂਝ ਅਤੇ

ਰੂਹ" ਵਿਚ ਵਿਸ਼ਵਾਸ਼ ਰੱਖਦਾ ਸੀ। ਉਹਦਾ ਸਾਕਾਰ ਰੂਪ ਵਿਚ ਪ੍ਰਗਟ ਸ਼ਕਤੀਆਂ ਜਿਵੇਂ, ਰਾਮ, ਕ੍ਰਿਸਨ ਜਾਂ ਮੁਰੂਗਾ ਵਿਚ ਵੀ ਯਕੀਨ ਸੀ। ਘੋਰ ਸੰਕਟ ਦੇ ਦਿਨਾਂ ਵਿਚ ਵੀ ਉਹਦੀ ਬਿਰਤੀ ਲਗ ਜਾਂਦੀ ਅਤੇ ਉਹ ਰੱਬ ਦੀ ਰਜ਼ਾ ਵਿਚ ਰਾਜ਼ੀ ਰਹਿੰਦਾ। ਉਹਦੀਆਂ ਧਾਰਮਿਕ ਕਵਿਤਾਵਾਂ ਇਕ ਆਤਮਿਕ ਖ਼ਜ਼ਾਨਾ ਹੈ। ਇਹ ਤਿੰਨ ਹਿਸਿਆਂ ਵਿਚ ਵੰਡੀਆਂ ਜਾ ਸਕਦੀਆਂ ਹਨ: ਪ੍ਰਾਰਥਨਾ ਗੀਤ;ਸ਼ਕਤੀ ਗੀਤ;ਅਤੇ ਗਿਆਨ-ਗੀਤ।

ਭਾਰਤੀ ਦੇ ਪ੍ਰਾਰਥਨਾ ਗੀਤ ਦੱਖਣੀ ਭਾਰਤ ਦੇ ਸੰਗੀਤਕਾਰਾਂ ਵਿਚ ਬਹੁਤ ਹਰਮਨ ਪਿਆਰੇ ਹਨ। ਉਹਨੇ ਹਿੰਦੂਆਂ ਦੇ ਲਗਭਗ ਸਾਰੇ ਦੇਵਤਿਆਂ ਰਾਮ, ਕ੍ਰਿਸ਼ਨ, ਮੁਰੂਗਾ, ਕਾਲੀ, ਲਕਸ਼ਮੀ, ਸਰਸਵਤੀ ਅਤੇ ਗਣੇਸ਼ ਦੇ ਉਸਤਤੀ ਗੀਤ ਗਾਏ ਹਨ। ਪਾਂਡੀਚਰੀ ਦੇ ਮਾਨਾਕੁੱਲਾ ਵਿਨਾਯਾਕਾਰ ਮੰਦਰ ਤੋਂ ਪ੍ਰੇਰਨਾ ਲੈ ਕੇ ਉਹਨੇ ਉਸ ਦੇਵਤੇ ਦੀ ਉਸਤਤ ਵਿਚ ਚਾਲੀ ਗੀਤ ਲਿਖੇ। ਉਸ ਸਮੇਂ ਉਹ ਜਲਾਵਤਨੀ ਦਾ ਜੀਵਨ ਬਤੀਤ ਕਰ ਰਿਹਾ ਸੀ ਅਤੇ ਕਾਲੇ ਦਿਨ ਮੁੱਕਣ ਦੀ ਅਜੇ ਕੋਈ ਸੰਭਾਵਨਾ ਦਿਖਾਈ ਨਹੀਂ ਸੀ ਦੇ ਰਹੀ। ਪਰ ਉਹ ਸਦਾ ਵਾਂਗ ਵਿਦ੍ਰੋਹੀ ਬਣਿਆ ਰਿਹਾ :

ਭੈ ਕੋ ਨਾਹੀ, ਨਾ ਡੁੱਬ ਕੇ ਮਰਨਾ;
ਨਾ ਝੇਂਪ ਮੰਨਣੀ, ਨਾਹੀਂ ਥਰ ਥਰ ਕੰਬਣਾਂ,
ਕੋਈ ਪਾਪ ਨਹੀਂ, ਕਿਤੇ ਛਿਪਣਾ ਨਹੀਂ,
ਅਸਾ ਜੀਣਾ ਥੀਣਾ ਹੈ ਭੈ ਮੁਕਤ।
ਆ ਜਾਵੇ ਭੁਚਾਲ, ਫੇਰ ਵੀ ਮੂਲ ਨਾ ਡਰਨਾ।
ਆਵੇ ਸਾਗਰ ਦਾ ਉਛਾਲ, ਨਹੀਂ ਰਤਾ ਡੋਲਣਾ।
ਹੋਵੇ ਸਮਾਂ ਸਥਾਨ ਭਾਵੇਂ ਕਿਹੋ ਜਿਹਾ,
ਅਸਾਂ ਜੀਣਾ ਥੀਣਾ ਹੋ ਬੇਪ੍ਰਵਾਹ।
ਹੈ ਏਥੇ ਗਗਨ ਅਤੇ ਰੁੱਤ ਬਰਸਾਤ ਵੀ,
ਸੂਰਜ, ਪੌਣ ਅਤੇ ਜਲ।
ਅੱਗ, ਧਰਤ, ਚੰਦ ਤੇ ਤਾਰੇ,
ਸਾਡੇ ਕੋਲ ਹੈ ਦੇਹ, ਜੀਵਨ ਅਤੇ ਬੋਧ।
ਜੀਵਨ ਲਈ ਰੋਟੀ, ਅਤੇ ਪਿਆਰ ਲਈ ਮੁਟਿਆਰਾਂ,
ਸੁਣਨ ਨੂੰ ਗੀਤ, ਤੇ ਦੇਖਣ ਨੂੰ ਦੁਨੀਆਂ,
ਅਤੇ ਆਰਾਧਨਾ ਲਈ ਗਨਪਤੀ।
ਇਹ ਅਮਰ ਹਨ; ਐ ਕਮਦਿਲ !
ਸਭ ਦੀ ਕਰ ਜੈ ਜੈ ਕਾਰ,
ਨੇਕੀ ਵਿਚ ਜੀਵਨ ਗੁਜ਼ਾਰ।

ਹਾਰਤੀ ਦੇ ਅਟੱਲ ਵਿਸ਼ਵਾਸ਼ ਨੇ ਉਹਦੇ ਤਮਿਲ ਵਿਚ ਬਿਆਨ ਨੂੰ ਕਮਾਲ ਦੀ

ਖ਼ੂਬਸੂਰਤੀ ਬਖ਼ਸ਼ੀ ਹੈ । ਮਿਸਾਲ ਲਈ 'ਮੁਰੂਗਾ' ਵਿਚ ਉਹਦੀ ਕਲਮ ਦਾ ਜਾਦੂ ਦੇਖੋ :—

ਗਿਆਨ ਦੇ ਮੰਦਰ ਅੰਦਰ,
ਈਸ਼ਵਰ ਦੀ ਗੋਦੀ ਵਿਚ,
ਲਿਸ਼ਕਦੀ ਤ੍ਰਿਸੂਲ ਲਈ ਤੂੰ ਵਿਸ਼ਰਾਮ ਕਰਦਾ ਏ,
ਆ, ਧਰਤੀ 'ਤੇ ਸਾਨੂੰ ਨਵਾਂ ਜੀਵਨ ਪ੍ਰਦਾਨ ਕਰ ।
ਜਾਂ ਜਿਵੇਂ 'ਨੰਦ ਲਾਲਾ' ਵਿਚ :
ਤੇਰੀ ਛੁਹ ਨਾਲ, ਕ੍ਰਿਸ਼ਨਾ, ਮੈਂ ਥਰ ਥਰਾ ਜਾਨਾਂ;
ਜਦੋਂ ਮੇਰੀ ਉਂਗਲ ਨੂੰ ਸੇਕ ਲਗਦਾ ਹੈ !

ਇਕ ਹੋਰ ਕਵਿਤਾ ਵਿਚ :

ਤਾਰਿਆਂ ਤੋਂ ਅਗੇ, ਬਹੁਤ ਉਪਰ,
ਤੂੰ ਆਨੰਦ ਮਠ ਉਸਾਰਿਆ;
ਅਤੇ ਇਸ ਤਕ ਪੁਜਣ ਦੀ ਤੂੰ ਦੀਖਿਆ ਵੀ ਦਿਤੀ ਸਾਨੂੰ,
ਲੈ ਕੇ ਰੱਬੀ ਮਿਹਰ ਦਾ ਸਹਾਰਾ ।

ਜ਼ਿੰਦਗੀ ਦੀਆਂ ਸਾਰੀਆਂ ਬੀਮਾਰੀਆਂ ਤੋਂ ਮੁਕਤ ਹੋਣ ਲਈ ਭਾਰਤੀ ਦੋ ਨੁਸਖ਼ੇ ਦਸਦਾ ਹੈ; ਉਹ ਹਨ ਨਿੱਡਰਤਾ ਅਤੇ ਪਿਆਰ ।

ਪਿਆਰ ਨਾਲੋਂ ਕਾਰਗਰ,
ਕੋਈ ਸਾਧਨਾ ਨਹੀਂ ਹੈ;
ਪਿਆਰ ਕਰਨ ਵਾਲੇ ਸਹਿਜ ਹੀ,
ਪਾ ਲੈਂਦੇ ਸਦੀਵੀ ਖੇੜਾ ।

ਭਾਰਤੀ ਦੀ ਕਵਿਤਾ ਵਿਚ ਧਾਰਮਿਕ ਮਿੱਥਾਂ ਦੇ ਪ੍ਰਤੀਕ ਆਮ ਮਿਲਦੇ ਹਨ । ਈਸਾ ਦੇ ਮੁੜ ਸੁਰਜੀਤ ਹੋਣ ਦੀ ਵਿਆਖਿਆ ਉਹ ਇਉਂ ਕਰਦਾ ਹੈ :—

ਜੇ ਕਠੋਰਤਾ ਦੇ ਨਾਲ
ਚੜ੍ਹਾਓਗੇ ਵਿਵੇਕ ਨੂੰ ਸੱਚ ਦੀ ਸੂਲੀ,
ਹੋਰ ਵੀ ਬਲਵਾਨ ਆਤਮਾ ਨਾਲ ਈਸਾ ਹੋਵੇਗਾ ਸੁਰਜੀਤ
ਤੇ ਅਸਗਾਹ ਗਗਨ ਵਾਂਗ ਫੈਲ ਜਾਏਗਾ ।
ਮਾਂ ਮਰੀਅਮ ਹੈ ਨਾਰ ਸਦੀਵੀ,
ਈਸਾ ਮਸੀਹ ਅਮਰ ਧਰਮ ਹੈ ।
ਇਸ ਚਿੰਨ੍ਹ ਦਾ ਜਦ ਭੇਤ ਪਾਉਗੇ,
ਭਾਵ ਏਸ ਦਾ ਸਮਝ ਜਾਉਗੇ ।

ਭਾਰਤੀ ਦੇ ਭਗਤੀ ਗੀਤਾਂ ਦੇ ਐਨ, ਵਿਚਕਾਰ ਸ਼ਕਤੀ ਗੀਤ ਦਰਜ ਹਨ। ਜਿਹੜੀ ਦੇਵੀ ਉਹਦੇ ਦਿਲ ਵਿਚ ਵਸੀ ਹੋਈ ਸੀ ਉਹ ਸ਼ਕਤੀ ਹੈ—ਸ਼ਕਤੀ ਮਾਂ। ਇਹ ਉਹੀ ਅ ਦਿ ਸ਼ਕਤੀ ਹੈ ਜਿਹੜੀ ਸਾਰੀ ਸ੍ਰਿਸ਼ਟੀ ਨੂੰ ਬਣਾਉਂਦੀ ਅਤੇ ਮਿਟਾਉਂਦੀ ਹੈ। ਜਿਵੇਂ ਤਿਆਗਰਾਜ ਦਾ ਇਸ਼ਟ ਦੇਵਤਾ ਰਾਮ ਅਤੇ ਮੀਰਾ ਬਾਈ ਦਾ ਕ੍ਰਿਸ਼ਨ ਸੀ ਉਵੇਂ ਹੀ ਭਾਰਤੀ ਦੀ ਇਸ਼ਟ ਦੇਵੀ ਸ਼ਕਤੀ ਮਾ ਸੀ। ਉਹਨੇ ਸ਼ਕਤੀ ਦੀ ਪੂਜਾ ਸ਼ਾਇਦ ਬਨਾਰਸ ਵਿਚ ਕਰਨੀ ਸ਼ੁਰੂ ਕੀਤੀ ਜਿਥੇ ਮਾਂ ਕਾਲੀ ਲੋਕਾਂ ਦੇ ਦਿਲਾਂ ਵਿਚ ਸਮਾਈ ਹੋਈ ਹੈ। ਪਿਛੋਂ ਸਿਸਟਰ ਨਿਵੇਦਿਤਾ ਭਾਰਤੀ ਦੀ ਰੂਹਾਨੀ ਗੁਰੂ ਬਣ ਗਈ ਕਿਉਂਕਿ ਉਹ ਆਪ ਕਾਲੀ ਦੀ ਭਗਤ ਸੀ :

"ਪਰ ਕਾਲੀ ਹੋਰਨਾਂ ਨਾਲੋਂ ਸਾਡੇ ਵਧੇਰੇ ਨੇੜੇ ਹੈ। ਹੋਰਨਾਂ ਨੂੰ ਅਸੀਂ ਸਲਾਹੁੰਦੇ ਹਾਂ, ਹੋਰਨਾਂ ਨੂੰ ਪਿਆਰ ਕਰਤੇ ਹਾਂ; ਉਹ ਤਾਂ ਸਾਡੀ ਆਪਣੀ ਹੈ। ਭਾਵੇਂ ਸਾਨੂੰ ਪਤਾ ਹੋਵੇ ਜਾਂ ਨਾ ਪਰ ਬੱਚੇ ਅਸੀਂ ਉਸੇ ਦੇ ਹਾਂ; ਉਹਦੇ ਪੈਰਾਂ ਵਿਚ ਖੇਲਦੇ ਮੌਲਦੇ ਹੋਏ। ਜ਼ਿੰਦਗੀ ਹੋਰ ਕੁਝ ਨਹੀਂ ਬੱਸ ਉਹਦੇ ਨਾਲ ਲੁਕਣਮੀਚੀ ਦੀ ਖੇਲ ਹੈ ਅਤੇ ਜੇ ਖੇਲਦਿਆਂ ਖੇਲਦਿਆਂ ਸਾਥੋਂ ਉਹਦੇ ਪੈਰ ਛੋਹੇ ਜਾਣ ਤਾਂ ਸਾਡੇ ਅੰਦਰ ਰੱਬੀ ਸ਼ਕਤੀ ਦਾ ਜਲੌ ਧੜਕ ਉਠਦਾ ਹੈ। ਇਸ ਜਲੌ ਦਾ ਪਾਰਾਵਾਰ ਕਿਸ ਨੇ ਪਾਇਆ ਹੈ? ਅਸੀਂ ਵਜਦ ਵਿਚ ਆ ਕੇ ਆਪ-ਮੁਹਾਰੇ 'ਮਾਂ' ਪੁਕਾਰ ਉਠਦੇ ਹਾਂ। ਸਾਡੀ ਇਸ ਮਸਤੀ ਭਰੀ ਪੁਕਾਰ ਦੀ ਵਿਆਖਿਆ ਕੌਣ ਕਰ ਸਕਦਾ ਹੈ?"

ਭਾਰਤੀ ਨੂੰ ਵੀ ਮੰਤ੍ਰ, 'ਵੰਦੇ ਮਾਤ੍ਰਮ' ਦੀ ਸ਼ਕਤੀ ਦਾ ਪੂਰਾ ਅਹਿਸਾਸ ਸੀ ਅਤੇ ਭਾਰਤ ਨੂੰ ਉਹ ਮਾਂ ਕਹਿ ਕੇ ਸੰਬੋਧਨ ਕਰਦਾ ਸੀ :—

ਪਰ ਮਾਂ, ਤੂੰ ਆਪਣੇ ਬੱਚੇ ਨੂੰ ਨਹੀਂ ਜਾਣਦੀ ?
ਮਾਂ ਸੁੱਤੀ ਰਹਿ ਸਕਦੀ ਐ, ਜੇ ਬੱਚਾ ਉਹਨੂੰ ਜਗਾਏ ?

ਉਹ ਕਿਰਪਾਲੂ ਅਤੇ ਸੁਖਦਾਤੀ ਹੈ; ਪਰ ਜਦੋਂ ਵਿਦੇਸ਼ੀ ਧਾੜਵੀ ਉਹਦੇ ਬੱਚਿਆਂ ਨੂੰ ਧਮਕਾਉਣ ਤਾਂ ਉਹ ਸ਼ੇਰਨੀ ਬਣ ਕੇ ਉਹਨਾਂ ਦੀ ਰਾਖੀ ਕਰਦੀ ਹੈ।

ਉਹਦੀਆਂ ਬਹੁਤੀਆਂ ਸਾਹਿਤਕ ਕਿਰਤਾਂ ਵਿਚ ਮਾਂ ਸ਼ਕਤੀ ਦਾ ਮੁਖ ਸਥਾਨ ਹੈ। ਉਹ 'ਕਾਨਨ ਪੱਟੂ' ਅਤੇ 'ਪੰਚਾਲੀ ਸਪਤਮ' 'ਤੇ ਵੀ ਛਾ ਜਾਂਦੀ ਹੈ। ਗੱਦ-ਕਵਿਤਾਵਾਂ ਵਿਚ ਉਹਦਾ ਬਿਆਨ ਕਈ ਢੰਗਾਂ ਨਾਲ ਕੀਤਾ ਗਿਆ ਹੈ। ਸ਼ਕਤੀ ਕਾਂਡ ਦਾ ਆਰੰਭ ਹੀ ਬਹੁਤ ਸ਼ਾਨਦਾਰ ਹੈ :—

ਸ਼ਕਤੀ ਦੇ ਹੜ੍ਹ 'ਚ ਸੂਰਜ ਬੁਲਬੁਲਾ ਹੈ।
ਸ਼ਕਤੀ ਦੀ ਝੀਲ 'ਚ ਸੂਰਜ ਫੁੱਲ ਹੈ।
ਸ਼ਕਤੀ ਸਰਵ-ਵਿਆਪਕ, ਅਥਾਹ, ਅਨੰਤ ਹੈ।
ਇਹ ਤਾਂ ਪੱਥਰਾਂ 'ਚ ਜਾਨ ਪਾ ਦੇਂਦੀ ਹੈ!

ਭਾਰਤੀ ਦੀ ਪਹੁੰਚ ਵਿਅਕਤੀਗਤ ਹੋ ਕੇ ਮਾਂ-ਪੁਤ ਦੇ ਰਿਸ਼ਤੇ ਦਾ ਰੂਪ ਧਾਰਨ

ਕਰ ਲੈਂਦੀ ਹੈ । ਉਹ ਉਸ ਨੂੰ ਲਕਸ਼ਮੀ ਜਾਂ ਸਰਸਵਤੀ, ਕਾਲੀ ਜਾਂ ਗੋਮਤੀ, ਵੱਾਲੀ ਜਾਂ ਕਾਨੱਮਾ ਦੇ ਰੂਪ ਵਿਚ ਦੇਖਦਾ ਹੈ। ਜਿਵੇਂ ਕੋਈ ਬਲੂੰਗੜਾ ਮਾਂ-ਬਿੱਲੀ ਦੀ ਸੁਰੱਖਿਆ ਵਿਚ ਭਰੋਸੇ ਨਾਲ ਰਹਿ ਸਕਦਾ ਹੈ, ਇਉਂ ਹੀ ਅਸੀਂ ਮਾਂ ਦੀ ਕਿਰਪਾਲੂ ਛਤਰ ਛਾਇਆ ਹੇਠ ਆਪਣੀ ਜੀਵਨ ਯਾਤਰਾ ਸੰਪੂਰਨ ਕਰ ਸਕਦੇ ਹਾਂ । ਭਾਵੇਂ ਉਹਦੇ ਵੰਨ ਸੁਵੰਨੇ ਰੂਪ ਹੋਣ ਪਰ ਉਹਨਾਂ ਪਿਛੇ ਸ਼ਕਤੀ ਅਵੱਸ਼ ਹੁੰਦੀ ਹੈ ।

ਕੁਝ ਲੋਕ ਤੈਨੂੰ ਕੁਦਰਤ ਆਖਣ,
ਕੋਈ ਪੰਜ ਤੱਤ ਰੂਪ 'ਚ ਜਾਣੇ ।
ਆਦਿ ਸ਼ਕਤੀ ਕਈ ਮੰਨਣ ਤੈਨੂੰ,
ਕੋਈ ਜੁਆਲਾ, ਵਿਵੇਕ, ਦੇਵੀ ਕਹਿ ਸਨਮਾਨੇ !
ਐ ਮੇਰੀ ਚਮਤਕਾਰੀ ਮਾਂ,
ਅਸੀਂ ਤੈਨੂੰ ਓਮ, ਕਹਿ
ਸੱਚੀ ਸ਼ਰਧਾਂਜਲੀ ਪੇਸ਼ ਕਰਦੇ ਆਂ,
ਸਾਨੂੰ ਗਿਆਨ ਤੇ ਅਸੀਸ ਦੇ, ਮਾਂ ।

"ਸ਼ਕਤੀ ਨੂੰ ਆਤਮ ਸਮਰਪਣ" ਕਵਿਤਾ ਵਿਚ ਭਾਰਤੀ ਆਪਣੇ ਹੱਥ, ਅੱਖਾਂ, ਕੰਨ, ਜੀਭ, ਮੋਢੇ, ਪੈਰ, ਦਿਲ, ਮਨ, ਬੁੱਧੀ—ਆਪਣਾ ਸਭ ਕੁਝ—ਮਾਂ ਦੀ ਸੇਵਾ ਹਿਤ ਅਰਪਣ ਕਰਦਾ ਹੈ । ਤਾਂਕਿ ਇਸ ਅਦਭੁਤ ਮਸ਼ੀਨ ਜਿਸ ਨੂੰ ਆਦਮੀ ਆਖਿਆ ਜਾਂਦਾ ਹੈ, ਨੂੰ ਮਾਂ ਆਪਣੇ ਲੇਖੇ ਲਾ ਲਵੇ :—

ਕਸੀ ਹੋਈ, ਟੁਣਕਦੀ ਵੀਣਾ ਨੂੰ,
ਕੀ ਸੁੱਟ ਦੇਈਏ ਰੂੜੀ 'ਤੇ ਅਸੀਂ ?
ਇਹਨੂੰ ਸੁਣ ਤਾਂ ਸਹੀ, ਹੇ ਸ਼ਕਤੀ ਮਾਂ !
ਤੂੰ ਮੈਨੂੰ ਜੀਵਨ ਦਿੱਤਾ,
ਮੇਰੇ ਅੰਦਰ ਗਿਆਨ ਦਾ ਦੀਪਕ ਬਾਲਿਆ—
ਇਹ ਧਰਤੀ 'ਤੇ ਭਾਰ ਬਣੂੰ, ਜੇਕਰ
ਮੇਰੇ ਵਿਚਾਰ ਅਮਲ ਨਾ ਬਣੇ ।
ਮੈਨੂੰ ਕਰਤੱਵ ਦੀ ਸ਼ਕਤੀ ਪ੍ਰਦਾਨ ਕਰ ਕਿ
ਮੈਂ ਆਪਣੇ ਦੇਸ਼ ਦਾ ਕਲਿਆਣ ਕਰ ਸਕਾਂ ।

ਭਾਰਤੀ ਨੂੰ ਇਹ ਬਖਸ਼ਿਸ਼ ਸੱਚਮੁਚ ਹਾਸਿਲ ਹੈ; ਉਹ ਆਪਣੇ ਅੰਦਰ ਜਿਉਂਦੀ ਜਾਗਦੀ ਸ਼ਕਤੀ ਧੜਕਦੀ ਮਹਿਸੂਸ ਕਰਦਾ ਹੈ ।

ਉਸ ਕਿਹਾ :—

ਮੇਰੀ ਸੇਵਾ ਕਰੋ ਤੇ ਫਲੋ ਫੁਲੋ
ਅਤੇ ਕਰਮ ਦੇ ਫਲ ਦੀ ਇੱਛਾ ਨਾ ਕਰੋ;

ਉਹਨੇ ਸਾਰੇ ਕਲੇਸ਼ ਮਿਟਾ ਦਿਤੇ,
ਤੇ ਮੈਨੂੰ ਖ਼ੁਸ਼ੀ ਬਖ਼ਸ਼ ਦਿਤੀ।

ਸ਼ਕਤੀ ਆਪਣੀ ਅਪਾਰ ਕ੍ਰਿਪਾ ਨਾਲ ਆਦਮੀ ਅੰਦਰ ਮੁਹੱਬਤ ਦਾ ਜਜ਼ਬਾ ਭਰ ਦਿੰਦੀ ਹੈ। ਜਦੋਂ ਮਨੁੱਖ ਸਾਰੀ ਲੋਕਾਈ ਨੂੰ ਪਿਆਰ ਕਰਦਾ ਹੈ ਤਾਂ ਉਸ ਅੰਦਰ ਸ਼ਕਤੀ ਮਾਂ ਦੀ ਰੂਹ ਪ੍ਰਵੇਸ਼ ਕਰ ਜਾਂਦੀ ਹੈ। ਉਹ ਅਜਿਹੀ ਸ਼ਕਤੀ ਹੈ ਜਿਸ ਅੰਦਰ ਜੀਵਨ ਦੇ ਸਾਰੇ ਆਤਮ-ਵਿਰੋਧ ਹੱਲ ਹੋ ਜਾਂਦੇ ਹਨ ਅਤੇ ਭਗਤ ਉਸ ਵਿਚ ਆਪ ਸਮਾ ਕੇ ਮੋਕਸ਼ ਪ੍ਰਾਪਤ ਕਰ ਲੈਂਦਾ ਹੈ।

ਮਾਂ ਦੀ ਇਸ ਰਚਨਾਤਮਕ ਮਹੱਤਤਾ ਦਾ ਜ਼ਿਕਰ ਭਾਰਤੀ ਬਹੁਤ ਤੀਬਰਤਾ ਨਾਲ ਕਰਦਾ ਹੈ। ਉਹ ਅਜਿਹੀ ਮੁਕਤੀ ਦਾਤੀ ਹੈ ਜੋ ਇਕੋ ਮੁਸਕਾਣ ਨਾਲ ਮਨੁੱਖ ਦਾ ਕਲਿਆਣ ਕਰ ਦਿੰਦੀ ਹੈ :—

ਤੂੰ ਆਨੰਦ ਦੀ ਮੂਰਤ ਹੈ, ਐ ਕਾਲੀ,
ਤੇਰੀ ਰੂਹ ਦਾ ਮੇਰੇ 'ਚ ਉਦਭਵ ਹੈ;
ਫੇਰ ਤੇਰੇ ਬਿਨਾ, ਐ ਕਾਲੀ,
ਮੇਰੀ ਹੋਂਦ ਕਿਵੇਂ ਸੰਭਵ ਹੈ ?

ਸ਼ਕਤੀ ਦੇ ਵਿਨਾਸ਼ਕਾਰੀ ਰੂਪ ਦਾ ਜ਼ਿਕਰ ਭਾਰਤੀ ਬਹੁਤ ਹੀ ਘਟ ਕਰਦਾ ਹੈ। ਬੇਸ਼ਕ ਉਹਨੂੰ ਇਸ ਗੱਲ ਦਾ ਪੂਰਾ ਅਹਿਸਾਸ ਸੀ ਕਿ ਰਚਨਾ ਅਤੇ ਵਿਨਾਸ਼ ਸ੍ਰਿਸ਼ਟੀ ਦੇ ਸੱਚ ਦੇ ਸਿੱਧੇ ਅਤੇ ਪੁੱਠੇ ਪਾਸੇ ਹਨ। ਬੀਜ ਨਸ਼ਟ ਹੁੰਦਾ ਹੈ ਤਾਂ ਨਵਾਂ ਪੌਦਾ ਪੈਦਾ ਹੋ ਜਾਂਦਾ ਹੈ। ਜ਼ਿੰਦਗੀ ਅਜਬ ਖੇਲ ਹੈ। ਕਾਇਆ ਕਲਪ ਦਾ ਇਹ ਸਿਲਸਿਲਾ ਨਿਰੰਤਰ ਚਲਦਾ ਰਹਿੰਦਾ ਹੈ। ਪਰ ਭਾਰਤੀ ਵਿਨਾਸ਼ ਕਰਨ ਵਾਲੇ ਦੀ ਨਹੀਂ ਸਗੋਂ ਰੱਖਿਅਕ ਦੀ ਮਹਿਮਾ ਗਾਉਂਦਾ ਹੈ। ਕੇਵਲ ਇਕ ਕਵਿਤਾ ਵਿਚ ਉਹਨੇ ਇਹ ਨਿਯਮ ਨਹੀਂ ਵਰਤਿਆ ਅਤੇ ਸ਼ਕਤੀ ਨੂੰ ਵਿਨਾਸ਼ਕ ਦੇ ਰੂਪ ਵਿਚ ਪੇਸ਼ ਕੀਤਾ ਹੈ। ਇਸ ਕਵਿਤਾ ਵਿਚ ਸ਼ਬਦ, ਸ਼ੈਲੀ ਅਤੇ ਲੈਅ ਏਨੇ ਕਮਾਲ ਦੇ ਢੰਗ ਨਾਲ ਵਰਤੇ ਗਏ ਹਨ ਕਿ ਸ਼ਕਤੀ ਦਾ ਵਿਨਾਸ਼ਕਾਰੀ ਰੂਪ ਉਘੜ ਕੇ ਸਾਹਮਣੇ ਆ ਜਾਂਦਾ ਹੈ। 'ਊਜ਼ੀ-ਕ-ਕੁਥੂ' ਭਾਰਤੀ ਦੀਆਂ ਲਿਖਤਾਂ ਵਿਚੋਂ ਸਭ ਤੋਂ ਵਧ ਬੇਬਾਕ ਅਤੇ ਅੱਗ ਵਰਗੀ ਰਚਨਾ ਹੈ। ਇਸ ਵਿਚਲਾ ਕਾਵਿ-ਮਈ ਬਿਆਨ ਬਹੁਤ ਸਰਲ ਅਤੇ ਸਪੱਸ਼ਟ ਹੈ। ਇਸ ਵਿਚ ਮਾਂ ਦੇ ਉਸ ਤਾਂਡਵ ਨਾਚ ਦਾ ਵਰਣਨ ਕੀਤਾ ਗਿਆ ਹੈ ਜੋ ਸ੍ਰਿਸ਼ਟੀ ਦੇ ਖੇਰੂੰ ਖੇਰੂੰ ਹੋ ਜਾਣ ਦਾ ਸੰਕੇਤ ਹੈ। ਜਦੋਂ ਉਹਦਾ ਦੈਵੀ ਰੋਹ ਸਿਖਰ 'ਤੇ ਹੁੰਦਾ ਹੈ ਤਾਂ ਸ਼ਿਵ, ਕਲਿਆਣਕਾਰੀ ਰੂਪ ਵਿਚ ਪ੍ਰਗਟ ਹੋ ਕੇ ਇਸ ਨੂੰ ਠਲ੍ਹ ਪਾਉਂਦਾ ਹੈ। ਉਹ ਦੋਵੇਂ ਰਲ ਕੇ ਫੇਰ ਸ੍ਰਿਸ਼ਟੀ ਦੀ ਰਚਨਾ ਕਰਦੇ ਹਨ। ਸੁਆਮੀ ਵਿਵੇਕਾਨੰਦ ਦੀ, 'ਕਾਲੀ ਮਾਂ' ਵਾਂਗ ਇਹ ਅਤਿ ਪ੍ਰਚੰਡ ਕਵਿਤਾ ਹੈ। ਇਸ ਵਿਚ ਮਾਂ ਦਾ ਵਿਰਾਟ ਰੂਪ ਬਹੁਤ ਸ਼ਕਤੀਸ਼ਾਲੀ ਢੰਗ ਨਾਲ ਉਭਾਰ ਕੇ ਪੇਸ਼ ਕੀਤਾ ਗਿਆ ਹੈ। ਉਹ ਕੁੱਦ ਕੇ

ਹਰਕਤ ਵਿਚ ਆਉਂਦੀ ਹੈ ਅਤੇ ਰਾਖਸ਼ਾਂ ਦੇ ਦਲ ਸੰਗਾਲੀ ਨਾਲ ਨਾਚ ਵਿਚ ਸ਼ਾਮਿਲ ਹੋ ਜਾਂਦੇ ਹਨ। ਸਾਨੂੰ ਮਹਿਸੂਸ ਹੁੰਦਾ ਹੈ ਕਿ ਸ੍ਰਿਸ਼ਟੀ ਖੇਰੂੰ ਖੇਰੂੰ ਹੋ ਰਹੀ ਹੈ ਅਤੇ ਡੁਲ੍ਹਦੇ ਲਹੂ ਦੀ ਗੰਧ ਚੁਪਾਸੇ ਫੈਲ ਗਈ ਹੈ :—

ਪੂਰੇ ਜ਼ੋਰ 'ਤੇ ਭੇੜ ਜਦ ਸ੍ਰਿਸ਼ਟੀਆਂ ਦਾ,
ਗਰਜ ਨਾਲ ਪਈ ਧਮਕਦੀ ਧਰਤ ਸਾਰੀ।
ਲਹੂ ਲਿਬੜੀਆਂ ਰੂਹਾਂ ਨੇ ਨਿਰਤ ਅੰਦਰ,
ਖੁਸ਼ੀ ਵਿਚ ਝੂਮੇ ਦਾਨਵ ਕੌਮ ਸਾਰੀ।
ਗੁੱਸੇ ਵਿਚ ਆ ਕੇ, ਰੋਹ ਦਾ ਵੇਸ ਪਾ ਕੇ,
ਰਣ ਭੂਮੀ ਵਿਚ ਕੁੱਦਦੀ ਮਹਾਂ ਕਾਲੀ।
ਤਾਂਡਵ ਨਾਚ ਵਿਸਮਾਦ ਵਿਚ ਕਰੀ ਜਾਵੇ,
ਮਾਂ ਚੰਡੀ, ਮਾਂ ਚਮੁੰਡੀ, ਮਾਂ ਗੰਗਾਲੀ।
ਤੈਨੂੰ ਨਿਰਤ ਮੁਦਰਾ ਅੰਦਰ ਤੱਕਿਆ ਮੈਂ,
ਜਦੋਂ ਨਦਰ ਹੋਈ ਤੇਰੀ ਮਿਹਰ ਵਾਲੀ।
ਜਦੋਂ ਅਤਿ ਮੱਚੀ ਦਾਨਵ ਦਲਾਂ ਅੰਦਰ,
ਨਾਲ ਸਿਰਾਂ ਦੇ ਸਿਰ ਟਕਰਾਉਣ ਲੱਗੇ।
ਜਦੋਂ ਭਿੜਨ ਤੇ ਭੱਜਣ ਦਾ ਅਮਲ ਰਲਕੇ,
ਭਿਅੰਕਰ ਮੌਤ ਦਾ ਡੌਰੂ ਵਜਾਉਣ ਲੱਗੇ।
ਅੱਖਾਂ ਤੇਰੀਆਂ 'ਚੋਂ ਲਾਵੇ ਫੁਟਕੇ ਤੱਦ,
ਸਿਰੇ ਧਰਤ ਦੇ ਕੁਲ ਗਰਮਾਉਣ ਲੱਗੇ।
ਜਾਪੇ ਜਿਸ ਤਰ੍ਹਾਂ ਘੜੀ ਇਹ ਆਖਰੀ ਹੈ,
ਪਰਲੋ ਆਪਣੇ ਸਿਖਰ ਤੇ ਆਉਣ ਲੱਗੇ!
ਪੈਣ ਦੰਦਲਾਂ ਸਮੇਂ ਨੂੰ ਗ਼ਮੀ ਅੰਦਰ,
ਕੁਲ ਤ੍ਰੈਲੋਕੀ ਡਗਮਗਾਉਣ ਲੱਗੇ।
ਉਦੋਂ ਸ਼ਾਂਤ ਹੋਵੇ ਮਾਤਾ ਅਗਨ ਤੇਰੀ,
ਮਮਤਾਵਾਨ ਨੇਤਰ ਫੇਰ ਖੁਲ੍ਹਦੇ ਨੇ।
ਪਰਗਟ ਹੁੰਦਾ ਹੈ ਸ਼ਿਵ ਕਲਿਆਣਕਾਰੀ,
ਬੱਦਲ ਜੁੱਗਾਂ ਦੀ ਤੇਹ 'ਤੇ ਡੁਲ੍ਹਦੇ ਨੇ।
ਮੰਦ ਮੰਦ ਮੁਸਕਾਉਂਦੀਏ ਸ਼ਕਤੀਏ ਨੀ,
ਸ਼ਿਵ ਦੇ ਨਾਲ ਉਦੋਂ ਡਾਢੀ ਜਚਦੀ ਏਂ।
ਮਾਨਵ-ਦੋਖੀਆਂ ਦਾ ਸਰਵਨਾਸ ਕਰਕੇ,
ਅਮਰ ਜ਼ਿੰਦਗੀ ਦਾ ਨਾਚ ਨੱਚਦੀ ਏਂ।

ਪਾਂਡੀਚਰੀ ਵਿਚ ਜਲਾਵਤਨੀ ਦੌਰਾਨ ਭਾਰਤੀ ਵੇਦਾਂਤੀ ਬਣ ਗਿਆ। ਘਰ ਦੀ ਘੋਰ ਗ਼ਰੀਬੀ ਨੇ ਉਹਨੂੰ ਅੰਤਰ-ਮੁਖੀ ਬਣਾ ਕੇ ਰਖ ਦਿਤਾ। ਪਰ ਉਪਨਿਸ਼ਦ ਅਤੇ ਭਗਵਦ ਗੀਤਾ ਦੇ ਲਗਾਤਾਰ ਅਧਿਐਨ ਅਤੇ ਸ੍ਰੀ ਅਰਬਿੰਦੋ ਦੀ ਮਿੱਤ੍ਰਤਾ ਦਾ ਉਸ ਉਤੇ ਬਹੁਤ ਪ੍ਰਭਾਵ ਪਿਆ। ਸੁਆਮੀ ਵਿਵੇਕਾਨੰਦ ਉਹਦੇ ਹਰਮਨ ਪਿਆਰੇ ਲੇਖਕਾਂ ਵਿਚੋਂ ਸੀ। ਇਸ ਤੋਂ ਇਲਾਵਾ ਤਮਿਲ ਨਾਦ ਦੇ ਸੰਤਾਂ ਅਤੇ ਸਿੱਧਾਂ ਦੇ ਗੀਤਾਂ ਨੇ ਉਹਦੀ ਅੰਤਰਮੁਖੀ ਸੋਚ ਨੂੰ ਨਿਖ਼ਾਰਨ ਵਿਚ ਬਹੁਤ ਮਦਦ ਕੀਤੀ। ਉਹਦੇ ਗੀਤ ਯੋਗ-ਸਾਧਨਾ ਵਾਂਗ ਹਨ; ਮਾਇਆ ਜਾਲ ਵਿਚੋਂ ਨਿਕਲ ਕੇ ਰੌਸ਼ਨੀ ਤਕ ਪੁਜਣ ਦਾ ਇਕ ਉਪਰਾਲਾ ਹਨ :—

ਐ ਮਾਇਆ !
ਤੂੰ ਜਾਤਾ ਸੀ ਜਾਲ ਵਿਛਾ ਕੇ
ਰਖੇਂਗੀ ਮੈਨੂੰ ਭਰਮਾ ਕੇ,
ਐ ਮਾਇਆ।
ਇਹ ਗੱਲ ਪੱਕੀ ਜਾਣ ਲਵੀਂ ਤੂੰ,
ਛਡਾਂਗਾ ਮੈਂ ਤੇਰੀ ਹੋਂਦ ਮਿਟਾ ਕੇ।
ਜੋ ਮਰਨ ਲਈ ਤਤਪਰ ਰਹਿੰਦਾ,
ਸਾਗਰ ਉਸ ਲਈ ਦੂਰ ਨਹੀਂ ਹੈ;
ਜੋ ਇਸ ਦੇਹ ਦਾ ਕੂੜ ਪਛਾਨਣ,
ਉਹਨਾਂ ਨੂੰ ਤੇਰੀ ਘੂਰ ਨਹੀਂ ਹੈ।

ਸੱਚ ਦੇ ਤੇਜ਼ ਸਾਹਮਣੇ ਮੌਤ ਆਪ ਮਰ ਜਾਂਦੀ ਹੈ। ਸੱਚ ਦੀ ਪਛਾਣ ਕੇਵਲ ਗਿਆਨ ਰਾਹੀਂ ਹੋ ਸਕਦੀ ਹੈ। ਕਵੀ ਦੇਵਤਿਆਂ ਅਤੇ ਰੱਬੀ ਗੁਣਾਂ ਦੀ, ਰੂਹ ਨਾਲ ਮਹਿਮਾ ਇਸ ਲਈ ਗਾਉਂਦਾ ਹੈ ਕਿਉਂਕਿ ਉਹਨੂੰ ਪਤਾ ਹੈ ਕਿ ਇਹ ਸਦੀਵੀ ਸੱਚ ਦਾ ਪ੍ਰਗਟ ਰੂਪ ਹਨ :—

ਸੁਣੋ ! ਸੁਣੀ ਨਹੀਂ ਤੁਸੀਂ ਅਜੇ ਤਕ,
ਅਜਰ ਅਮਰ ਵੇਦਾਂ ਦੀ ਬਾਣੀ।
ਗਿਆਨ ਹੀ ਰੱਬ ਦਾ ਰੂਪ ਪਛਾਨਣ,
ਜਿਹਨਾ ਇਸ ਦੀ ਸਾਰ ਹੈ ਜਾਣੀ।
ਕੂੜ ਯਾਤਰਾ ਖ਼ਤਮ ਕਰੋ ਹੁਣ,
ਧਰਮਾਂ ਦੇ ਇਸ ਚੱਕਰ ਥਾਣੀਂ।

ਭਾਰਤੀ ਦੇ ਭਗਤੀ ਗੀਤ ਮੈਂ ਅਤੇ ਤੂੰ, ਸੱਚ ਅਤੇ ਝੂਠ, ਵਿਸ਼ਵਾਸ਼ ਅਤੇ ਸ਼ੰਕਾ ਦੇ ਗੁੰਝਲਦਾਰ ਸਵਾਲ ਖੜ੍ਹੇ ਕਰਦੇ ਹਨ। ਉਹਨੂੰ ਪਤਾ ਹੈ ਕਿ ਸ਼ਰਧਾ ਮਨੁਖ ਲਈ ਬਹੁਤ ਹਿਤਕਾਰੀ ਹੈ। ਉਹ ਭਟਕਦੇ ਮਨ ਨੂੰ ਕਾਬੂ ਵਿਚ ਰਖਣ ਲਈ ਲਗਾਤਾਰ ਸੰਘਰਸ਼ ਕਰਦਾ ਹੈ ਤਾਂ ਕਿ ਉਹ ਆਤਮ-ਪਛਾਣ ਦੇ ਰਾਹ ਦਾ ਰੋੜਾ ਨਾ ਬਣੇ।

ਪਾਂਡੀਚਰੀ ਰਹਿੰਦਿਆਂ ਭਾਰਤੀ ਨੇ ਸ਼ਾਇਦ ਮਨ ਉਤੇ ਪੂਰਾ ਕਾਬੂ ਪਾ ਲਿਆ ਸੀ। ਲੰਮੇ ਸਮੇਂ ਦੀ ਜਲਾਵਤਨੀ ਪਿਛੋਂ ਜਦੋਂ ਉਹ ਬਰਤਾਨਵੀ ਭਾਰਤ ਪਰਤਿਆ ਤਾਂ ਲੋਕਾਂ ਨੇ ਉਸੇ ਵੇਲੇ ਜਾਣ ਲਿਆ ਕਿ ਉਹ ਜੰਗਜੂ ਦੇਸ਼ ਭਗਤ ਤੋਂ ਸੁਆਰਥਹੀਣ ਗਿਆਨੀ ਬਣ ਚੁਕਿਆ ਸੀ। ਜੀਵਨ ਦੇ ਆਖਰੀ ਵਰ੍ਹਿਆ ਵਿਚ ਜਿਹੜੇ ਲੋਕਾਂ ਨੇ ਉਹਦੇ ਅਮਲ ਦੇਖੇ ਉਹਨਾਂ ਦਾ ਕਹਿਣਾ ਹੈ ਕਿ ਉਹ ਸਦਾ ਉਚੇਰੇ ਮੰਡਲਾਂ ਵਿਚ ਵਿਚਰਦਾ ਸੀ। ਰਾਜਾ ਜੀ ਦਾ ਕਥਨ ਹੈ ਕਿ ਉਹ ਪੂਰਾ ਵੇਦਾਂਤੀ ਲਗਦਾ ਸੀ। ਦੇਖਣ ਨੂੰ ਉਹ ਭਾਵੇਂ ਪਾਟੇ ਪੁਰਾਣੇ ਕਪੜੇ ਪਹਿਨਦਾ, ਗਰੀਬੀ ਦਾ ਭੰਨਿਆ ਹੋਇਆ ਅਤੇ ਬੀਮਾਰ ਜਿਹਾ ਵਿਦਵਾਨ ਲਗਦਾ ਸੀ, ਪਰ ਉਹਦੀਆਂ ਅੱਖਾਂ ਦੀ ਗਹਿਰਾਈ ਵਿਚੋਂ ਵਿਦਵਤਾ ਅਤੇ ਰਹਿਮ-ਦਿਲੀ ਦੀ ਝਲਕ ਅਵੱਸ਼ ਦਿਖਾਈ ਦਿੰਦੀ ਸੀ।

**ਫੁਟਕਲ ਕਵਿਤਾਵਾਂ** :

ਭਾਰਤੀ ਦੀਆਂ ਫੁਟਕਲ ਕਵਿਤਾਵਾਂ ਵਿਚ ਹੈਰਾਨ ਕਰ ਦੇਣ ਵਾਲੀ ਬਹੁਮੁਖੀ ਪ੍ਰਤਿਭਾ ਦੇ ਦਰਸ਼ਨ ਹੁੰਦੇ ਹਨ। ਇਹਨਾਂ ਵਿਚ ਲਏ ਗਏ ਵਿਸ਼ਿਆਂ ਦੀ ਵਿਸ਼ਾਲਤਾ ਕਮਾਲ ਦੀ ਹੈ। ਆਧੁਨਿਕ ਲੇਖਕਾਂ ਵਿਚੋਂ ਭਾਰਤੀ ਪਹਿਲਾ ਹੈ ਜਿਸ ਨੇ ਨਿਰੋਲ ਬੱਚਿਆਂ ਲਈ ਵੀ ਲਿਖਿਆ। ਉਹਨੇ ਪ੍ਰਾਚੀਨ ਅਥੀਸੂਦੀ ਵਰਗਾ ਬਾਲ-ਬੋਧ 'ਪੁਛਿਆ ਅਥੀਸੂਦੀ' ਲਿਖਿਆ। ਇਸ ਤੋਂ ਬੱਚਾ ਤਮਿਲ ਵਰਣਮਾਲਾ ਸਿੱਖਣ ਤੋਂ ਇਲਾਵਾ ਚੰਗਾ ਬਣਨ ਅਤੇ ਚੰਗੇ ਅਮਲ ਕਰਨ ਦੀ ਪ੍ਰੇਰਨਾ ਵੀ ਲੈਂਦਾ ਹੈ। ਬੱਚਿਆਂ ਲਈ ਨੈਤਿਮ-ਨਿਯਮ ਦੇ ਇਸ ਨਵੇਂ ਪ੍ਰਯੋਗ ਵਿਚ ਭਾਰਤੀ ਨੇ ਆਪਣੇ ਕੁਝ ਕ੍ਰਾਂਤੀਕਾਰੀ ਵਿਚਾਰ ਵੀ ਸ਼ਾਮਿਲ ਕਰ ਦਿਤੇ ਹਨ। ਸੋ ਇਸ ਵਿਚ ਦਰਜ ਪਹਿਲਾ ਉਪਦੇਸ਼ ਹੈ, 'ਭੈ ਤਿਆਗ ਦਿਓ।' ਕੁਝ ਹੋਰ ਇਸ ਤਰ੍ਹਾਂ ਹਨ, 'ਦਸਤਕਾਰੀ ਦੀ ਸ਼ਲਾਘਾ ਕਰੋ', 'ਜੋਤਿਸ਼ ਵਿਦਿਆ ਲਾਹਨਤ ਹੈ', 'ਨਵੀਆਂ ਵਸਤਾਂ ਨਾਲ ਪਿਆਰ ਕਰੋ', 'ਤਾਰਾ-ਵਿਗਿਆਨ ਸਿੱਖੋ', ਅਤੇ 'ਪ੍ਰਾਚੀਨ ਗਰੰਥਾਂ ਦਾ ਨਵੀਨੀਕਰਣ ਕਰੋ।' ਇਸ ਦਾ ਸਭ ਤੋਂ ਵਧ ਦਿਲਚਸਪ ਭਾਗ ਪ੍ਰਾਰਥਨਾ ਹੈ। ਮੌਲਿਕ ਰੂਪ ਵਿਚ ਭਾਵੇਂ ਇਹ ਸ਼ਿਵ ਨੂੰ ਸੰਬੋਧਨ ਸੀ ਪਰ ਭਾਰਤੀ ਦੀ ਪ੍ਰਾਰਥਨਾ ਸਾਰੇ ਧਰਮਾਂ ਵਿਚ ਏਕਤਾ ਦਾ ਉਪਦੇਸ਼ ਦਿੰਦੀ ਹੈ :—

ਅਥੀ ਪੱਤਰਾਂ ਦਾ ਵੇਸ ਤੇ ਸਿਰ ਚੰਦਰ ਵਿਰਾਜੇ,
ਚੰਦਨ-ਵੰਨੀ ਦੇਹ ਨਿਰੰਤਰ ਲਿਵਲੀਨ;
ਡੂੰਘੇ ਸਾਗਰ ਵਰਗਾ ਗਹਿਰ ਗੰਭੀਰ,
ਮੁਹੰਮਦ ਨੂੰ ਬੋਧ ਦੇਣ ਵਾਲਾ ਗੁਰੂ,
ਈਸਾ ਦਾ ਜਨਮਦਾਤਾ; ਉਹ ਇਕੋ ਅਮਰ ਸੱਚ ਹੈ।
ਜਿਸ ਦਾ ਗੁਣ ਗਾਣ ਕਰਨ
ਪੰਥ ਅਨੇਕ; ਉਹ ਹੈ ਨੂਰਾਨੀ ਗਿਆਨ ਦੀ ਮੂਰਤ,

ਜੋ ਵੀ ਉਹਨੂੰ ਪਛਾਣੇ, ਭੈ ਮੁਕਤ ਹੋ ਜਾਏ,
ਉਸ ਈਸ਼ਵਰ ਨੂੰ ਧਿਆਈਏ ਤੇ ਅਮਰ ਪਦ ਪਾਈਏ ।

ਉਹਦੀ ਪ੍ਰਸਿਧ ਕਵਿਤਾ 'ਪੱਪਾ ਪੱਟੂ' (ਬਾਲ ਗੀਤ) ਵਿਚ ਵੀ ਉਦਾਰਵਾਦੀ ਅਤੇ ਉੱਚੀਆਂ ਇਖ਼ਲਾਕੀ ਕਦਰਾਂ ਕੀਮਤਾਂ ਦਾ ਵਰਣਨ ਹੈ। ਇਸ ਵਿਚ ਬੱਚੇ ਨੂੰ ਸਭਨਾਂ ਜੀਆਂ ਨੂੰ ਪਿਆਰ ਕਰਨ, ਸੱਚਾ ਸੁੱਚਾ ਬਣਨ, ਚੰਗਾ ਬੋਲਣ ਅਤੇ ਸੋਚਣ, ਨਿੱਡਰ ਹੋਣ ਅਤੇ ਜ਼ਾਤ-ਪਾਤ ਨੂੰ ਨਾ ਮੰਨਣ ਦੀ ਸਿਖਿਆ ਦਿਤੀ ਗਈ ਹੈ :—

ਉੱਤਰ ਵਿਚ ਹਿਮਾਵੰਤ ਹੈ,
ਦੱਖਣ ਵਿਚ ਕੁਮਾਰੀ,
ਪੂਰਬ ਪੱਛਮ ਨੂੰ ਜੋੜਨ ਵਾਲੇ,
ਸਾਗਰ ਬਹੁ ਹਿਤਕਾਰੀ ।
ਵੇਦਾਂ ਦੀ ਇਸ ਧਰਤ ਤੇ ਹੋਏ,
ਜੋਧੇ ਵੀਰ ਮਹਾਨ !
ਮਾਂ ! ਮੰਨ ਕੇ ਪੂਜੋ ਇਸ ਨੂੰ,
ਸਾਡਾ ਪਿਆਰਾ ਹਿੰਦੁਸਤਾਨ !

ਭਾਰਤੀ ਦੇ ਮਨ ਵਿਚ ਸਦਾ ਇਹ ਰੀਝ ਰਹੀ ਕਿ ਸਾਡੀਆਂ ਔਰਤਾਂ ਦਾ ਉੱਧਾਰ ਹੋਵੇ :—

ਕੀ ਆਪਣੀ ਇਕ ਅੱਖ ਕਢ ਕੇ,
ਪਾ ਲਈਏ ਨਜ਼ਰ 'ਚ ਕਾਣ ?
ਕਰੋ ਵਿਸ਼ਾਲ ਨਾਰੀ ਦੀ ਦ੍ਰਿਸ਼ਟੀ,
ਜੇ ਕਰਨਾ ਦੂਰ ਅਗਿਆਨ !

ਉਹਨੇ ਆਪਣੀਆਂ ਚਾਰ ਅਤਿ ਪਿਆਰੀਆਂ ਕਵਿਤਾਵਾਂ ਵਿਚ 'ਨੂਤਨ ਨਾਰੀ' ਦੇ ਗੁਣ ਗਾਏ ਹਨ। ਨਵੀਂ ਨਾਰੀ ਸ਼ਿਵ ਦਾ ਹੀ ਦੂਜਾ ਰੂਪ ਹੋਵੇਗੀ—ਉਹ ਆਪ ਸ਼ਕਤੀ ਬਣੇਗੀ। ਇਕ ਸੂਰਬੀਰ ਅਤੇ ਦਲੇਰ ਮਾਂ ਬਣ ਕੇ ਉਹ ਸਾਰੀਆਂ ਔਕੜਾਂ ਦਾ ਸਾਹਮਣਾ ਕਰਦੀ ਹੋਈ ਜੇਤੂ ਹੋ ਕੇ ਉਭਰੇਗੀ, ਅਤੇ ਇਹ ਬਲਵਾਨ ਔਰਤ ਹਰ ਪਖੋਂ ਮਰਦ ਦੇ ਬਰਾਬਰ ਹੋਵੇਗੀ।

ਗਾਉ ਜਿੱਤ ਦੇ ਗੀਤ 'ਤੇ ਉਹਦਾ ਮਾਣ ਕਰੋ !
ਨਵੀਂ ਨਾਰ ਹੈ ਬਲਦੀ ਜੁਆਲਾ !
ਇਸ ਜੁਆਲਾ ਨੂੰ ਬਲਦੀ ਰਖੋ,
ਕਰਨਾ ਹੈ ਜੱਗ ਹੋਰ ਚੰਗੇਰਾ
ਪਾਵੇ ਮੌਤ ਨਾ ਇਥੇ ਫੇਰਾ ।
ਮਾਂ ਸ਼ਕਤੀ ਖ਼ੁਦ ਰੂਪ ਧਾਰਕੇ,

ਬਣ ਗਈ ਇਹ ਸੁੰਦਰ ਮੁਟਿਆਰ,
ਸੱਚ ਦੇ ਦੀਪ ਜਗਾਉਣੇ ਇਹਨੇ ਤੇ ਕਰਨਾ ਸਾਡਾ ਬੇੜਾ ਪਾਰ ।

ਭਾਰਤੀ ਦੇ ਸਮੇਂ ਵਿਚ ਹੀ ਲੋਕਾਂ ਦੀ ਵਿਚਾਰਧਾਰਾ ਵਿਚ ਇਹੋ ਜਿਹੀਆਂ ਵਿਦਰੋਹੀ ਸੁਰਾਂ ਉਭਰਨ ਲਗ ਪਈਆਂ ਸਨ । ਰੋਜ਼ਾਨਾ ਜੀਵਨ ਵਿਚ ਔਰਤਾਂ ਵਲੋਂ ਗਾਏ ਜਾਂਦੇ ਗੀਤਾਂ ਦੇ ਤੋਲ ਤੁਕਾਂਤ ਦੀ ਭਾਰਤੀ ਨੇ ਬੜੀ ਪ੍ਰਵੀਣਤਾ ਨਾਲ ਵਰਤੋਂ ਕੀਤੀ । ਦੱਖਣੀ ਭਾਰਤ ਦਾ ਇਕ ਖਾਸ ਨਾਚ ਕੁੰਮੀ ਹੈ । ਇਸ ਵਿਚ ਔਰਤਾਂ ਗੋਲ ਚੱਕਰ ਵਿਚ ਇਕੱਠੀਆਂ ਹੋ ਕੇ ਹੱਥਾਂ-ਪੈਰਾਂ ਦੇ ਤਾਲ ਉਤੇ ਨੱਚਦੀਆਂ ਹਨ । ਇਸੇ ਲੈਅ ਤਾਲ ਵਿਚ ਲਿਖੇ ਗਏ ਇਕ ਗੀਤ ਦਾ ਭਾਵ ਇਉਂ ਹੈ :—

ਸਾਡੇ ਕੋਲੋਂ ਜਿਹੜੇ ਨੇ ਵਫ਼ਾਵਾਂ ਮੰਗਦੇ,
ਆਪੂੰ ਇਸ ਰਸਤੇ ਕਿਉਂ ਨੀ ਲੰਘਦੇ ।
ਰੀਤੁ ਜੋ ਵਿਆਹ ਦੀ ਮਰਦਾਂ ਬਣਾਈ ਹੈ,
ਸੱਚੀ ਗੱਲ ਸਾਡੇ ਲਈ ਤਾਂ ਦੁਖਦਾਈ ਹੈ ।
ਮਰਦ ਦੇ ਸਿਰ ਉਤੇ ਸਿਹਰਾ ਝੁਲਦਾ,
ਨਾਰ ਦਾ ਜਿਸਮ ਪੈਰਾਂ ਹੇਠ ਰੁਲਦਾ ।
ਹੋ ਸਕੇ ਤਾਂ ਭੈੜੀ ਰੀਤ ਕੋਲੋਂ ਬਚੀਏ,
ਪੈਰੋਂ ਜੂੜ ਖੋਲ੍ਹੀਏ ਨੀ ਆਓ ਨੱਚੀਏ ।

ਪਰ ਭਾਰਤੀ ਦੀ ਆਧੁਨਿਕ ਕੁੜੀ ਧੱਕੜ ਨਹੀਂ ਹੈ । ਉਹ ਇਕ ਚੰਗੀ ਸਾਥਣ ਬਣਨ ਲਈ ਤਿਆਰ ਹੈ ਤਾਂਕਿ ਮਰਦ ਦੇ ਮੋਢੇ ਨਾਲ ਮੋਢਾ ਜੋੜ ਕੇ ਨਵੀਂ ਦੁਨੀਆਂ ਸਿਰਜ ਸਕੇ :—

ਨਾਰੀ-ਧਰਮ ਅਧਰਮ ਦਾ ਨਾਸ ਕਰਦਾ,
ਮਹਿਮਾ ਓਸ ਦੀ ਵਿਚ ਰਲਕੇ ਨੱਚੀਏ ਜੀ !

ਹੋਰ ਗੀਤ ਕੁਦਰਤ ਵਿਦਿਆ ਅਤੇ ਕਿਰਤ ਦੀ ਵਡਿਆਈ ਬਾਰੇ ਹਨ । ਭਾਰਤੀ ਦਾ ਕੁਦਰਤ ਨਾਲ ਪਿਆਰ ਉਹਦੀਆਂ ਲੰਬੀਆਂ ਕਵਿਤਾਵਾਂ ਵਿਚੋਂ ਡੁਲ੍ਹ ਡੁਲ੍ਹ ਪੈਂਦਾ ਹੈ । ਕੁਦਰਤ ਬਾਰੇ ਉਹਦੇ ਛੋਟੇ ਗੀਤਾਂ ਦੇ ਅੰਤ 'ਤੇ ਸਦਾ ਵੇਦਾਂਤਕ ਸਿੱਟਾ ਕਢਿਆ ਹੁੰਦਾ ਹੈ । ਸੰਧਿਆ ਗੀਤ ਦਾ ਅੰਤ ਇਉਂ ਹੈ :—

ਆਲੇ ਲੇਪਣ ਫੇਰ ਕੇ, ਜੋਤੀ ਬਾਲ ਧਰੇ ।
ਭਗਤਾਂ ਦੀ ਇਕ ਭੀੜ ਜਿਹੀ ਫਿਰ ਓਥੇ ਆਣ ਘਿਰੇ ।
ਮਾਂ ਦਾ ਨਾਮ ਲਵੇ ਹਰ ਕੋਈ ਸ਼ਕਤੀ-ਜਾਪ ਕਰੇ ।
ਪਰ ਇਸ ਸੱਚ ਨੂੰ ਕੋਈ ਨਾ ਜਾਣੇ, ਸੱਚ ਤੋਂ ਰਹਿਣ ਪਰੇ ।
ਸ਼ਕਤੀ ਤਾਂ ਬ੍ਰਹਿਮੰਡ ਰੂਪ ਹੈ, ਕਣ ਕਣ ਵਾਸ ਕਰੇ ।
ਪ੍ਰੇਮ ਦੇ ਆਲੇ ਦੇ ਵਿਚ ਜਿਹੜਾ ਗਿਆਨ ਦਾ ਦੀਪ ਧਰੇ ।

ਸ਼ਕਤੀ ਉਸ ਦੀ ਉਹ ਸ਼ਕਤੀ ਦਾ,
ਸ਼ਕਤੀ ਮਿਹਰ ਕਰੇ ।

ਮਨੁਖ ਦੀ ਸੋਚ ਨੂੰ ਨਿਖਾਰਨ ਅਤੇ ਕਮਾਲ ਦੇ ਵਰਣਨ ਦਾ ਇਹ ਸੁਮੇਲ ਉਹਦੀਆਂ ਹੋਰ ਕਵਿਤਾਵਾਂ ਜਿਵੇਂ 'ਚੰਦ, ਤਾਰੇ ਤੇ ਹਵਾ', 'ਮੀਂਹ', 'ਝੱਖੜ', ਅਤੇ 'ਚਾਨਣ ਤੇ ਹਨੇਰਾ' ਵਿਚ ਵੀ ਮਿਲਦਾ ਹੈ । ਇਕ ਸੁੰਦਰ ਗੀਤ, 'ਚੰਗਿਆੜੀ' ਪੂਰੇ ਦਾ ਪੂਰਾ ਹੇਠਾਂ ਦਿਤਾ ਜਾਂਦਾ ਹੈ :—

ਨਿੱਕੀ, ਅਸਲੋਂ ਨਿੱਕੀ, ਅੱਗ ਦੀ ਇਕ ਚਿੰਗਿਆੜੀ ।
ਅਣਜੰਮੀ, ਅਣਹੋਈ, ਨਗੁਣੀ ਅਸਲੋਂ ਮਾੜੀ ।
ਲਾਗੇ ਇਕ ਜੰਗਲ ਅਭਿਮਾਨੀ ਪਿਆ ਲਹਿਰਾਏ ।
ਕਿਥੇ ਉਸ ਦੀ ਸੀਮਾ, ਕੋਈ ਸਮਝ ਨਾ ਆਏ ।
ਨਿੱਕੀ ਉਹ ਚੰਗਿਆੜੀ, ਧਰਤ ਤੋਂ ਅਸਾਂ ਉਠਾਈ ।
ਇਕ ਬਿਰਖ ਦੇ ਖੋਲ ਦੇ ਅੰਦਰ, ਆਣ ਟਿਕਾਈ ।
ਪਲੋ ਪਲੀ ਕੁੱਲ ਜੰਗਲ, ਰਾਖ ਦਾ ਢੇਰ ਹੋ ਗਿਆ ।
ਧੂਆਂ ਧੂਆਂ ਚਾਰੇ ਤਰਫ਼ ਹਨੇਰ ਹੋ ਗਿਆ ।
ਨਾ ਨਿੱਕਾ ਨਾ ਵੱਡਾ ਕੋਈ, ਬਿਰਧ ਜਵਾਨ ਨਹੀਂ ਅੱਗ ਮੂਹਰੇ ।
ਅੱਗ ਤਾਂ ਅੱਗ ਹੈ ਹਰ ਹਾਲਤ ਵਿਚ,
ਪਲ ਦੇ ਅੰਦਰ ਖੂਹਣੀਆਂ ਪੂਰੇ ।

ਇਸ ਤੋਂ ਇਲਾਵਾ, ਭਾਰਤੀ ਨੇ ਦੋ ਆਤਮ-ਕਥਾਤਮਕ ਕਵਿਤਾਵਾਂ ਲਿਖੀਆਂ । ਪਹਿਲੀ ਕਵਿਤਾ ਦੇ ਉਨਿੰਜਾ ਬਦ ਹਨ ਅਤੇ ਸਿਰਲੇਖ 'ਇਕ ਸੁਫ਼ਨਾ' ਹੈ । ਮੁਢਲੀ ਸਿਖਿਆ ਸਮੇਂ ਦੀਆਂ ਉਹਦੀਆਂ ਯਾਦਾਂ ਇਸ ਵਿਚ ਦਰਜ ਹਨ । ਉਹ ਮਸਾਂ ਦਸ ਸਾਲਾਂ ਦਾ ਹੋਵੇਗਾ ਜਦੋਂ ਉਹਦਾ ਪਿਆਰ ਕਵਿਤਾ ਨਾਲ ਪੈ ਗਿਆ । ਕੁਝ ਸਾਲ ਤਾਂ ਉਹਨਾਂ ਨੇ ਇਉਂ ਰਲ ਮਿਲ ਕੇ ਗੁਜ਼ਾਰੇ ਜਿਵੇਂ ਕਿ ਉਹ "ਜੰਗਲ ਵਿਚ ਦੋ ਪੰਛੀ ਹੋਣ ਜਾਂ ਫੇਰ ਦੇਵੀ ਦੇਵਤੇ ਹੋਣ ।" ਉਹਨੇ ਬੜੇ ਚਾਓ ਨਾਲ ਪ੍ਰਾਚੀਨ ਤਮਿਲ ਸਾਹਿਤ ਪੜ੍ਹਿਆ । ਇਸ ਗੱਲ 'ਤੇ ਉਹਦਾ ਬਾਪ ਨੱਕ ਬੁਲ੍ਹ ਚੜ੍ਹਾਉਂਦਾ ਸੀ, ਪਰ ਭਾਰਤੀ ਦੇ ਨਾਨੇ ਦੇ ਮੋਹ ਨੇ ਇਹ ਕਮੀ ਪੂਰੀ ਕਰ ਦਿਤੀ । ਨਾਨੇ ਦੀ ਛਤਰ ਛਾਇਆ ਹੇਠ ਪਲ ਰਿਹਾ ਉਹਦਾ ਸ਼ਾਨਦਾਰ ਜੀਵਨ ਬੁਰੀ ਤਰ੍ਹਾਂ ਤਹਿਸ ਨਹਿਸ ਹੋ ਗਿਆ ਜਦੋਂ ਉਹਦੇ ਬਾਪ ਨੇ ਉਹਨੂੰ ਅੰਗਰੇਜ਼ੀ ਪੜ੍ਹਨ ਲਈ ਤਿਰੂਨੇਲਾਵੇਲੀ ਭੇਜਣ ਦਾ ਫ਼ੈਸਲਾ ਕਰ ਲਿਆ । ਆਪਣੇ ਬਾਪ ਦੀ ਖ਼ੁਸ਼ੀ ਲਈ ਉਹ ਚਲਿਆ ਤਾਂ ਗਿਆ ਪਰ ਪੜ੍ਹਾਈ ਵਿਚ ਉਹਦਾ ਮਨ ਬਿਲਕੁਲ ਨਾ ਲਗਿਆ । ਅੰਤਮ ਪ੍ਰੀਖਿਆ ਵਿਚ ਉਹ ਸਫ਼ਲ ਨਾ ਹੋ ਸਕਿਆ ਅਤੇ ਖ਼ੁਸ਼ੀ ਖ਼ੁਸ਼ੀ ਇਟਾਯਾਪੁਰਮ ਪਰਤ ਆਇਆ । ਕੁਝ ਚਿਰ ਪਿਛੋਂ ਉਹਦੇ ਬਾਪ ਨੂੰ ਬੜਾ ਭਾਰੀ ਘਾਟਾ ਪੈ ਗਿਆ । ਇਹ ਸਦਮਾ ਬਰਦਾਸ਼ਤ ਨਾ ਕਰਦਾ

ਹੋਇਆ ਉਹ ਚਲ ਵਸਿਆ। ਉਹਨਾਂ ਦਾ ਟੱਬਰ ਕੰਗਾਲ ਹੋ ਗਿਆ ਸੀ। ਉਹਨਾਂ ਲਈ ਦਿਨ ਕਟੀ ਕਰਨੀ ਦੁੱਭਰ ਹੋ ਗਈ। ਅੰਤ ਵਿਚ ਰੱਬ ਨੂੰ ਕੀਤੀ ਅਰਦਾਸ ਨਾਲ ਇਸ ਕਥਾ ਦਾ ਭੋਗ ਪੈ ਜਾਂਦਾ ਹੈ।

ਦੂਜੀ ਕਵਿਤਾ ਆਤਮ-ਕਥਾ ਵਰਗੀ ਹੈ। ਇਸ ਦੇ ਛਿਆਹਠ ਬੰਦ ਹਨ। ਆਰ. ਏ. ਪਦਮਾਨਾਭਨ ਅਨੁਸਾਰ ਭਾਰਤੀ ਵੈਸ਼ਨਵ ਸਿੱਧਾਂ ਅਤੇ ਅਲਵਰਾਂ ਨੂੰ ਆਧਾਰ ਬਣਾ ਕੇ ਇਕ ਗ੍ਰੰਥ ਲਿਖਣਾ ਚਾਹੁੰਦਾ ਸੀ ਪਰ ਇਹ ਸਕੀਮ ਸਿਰੇ ਨਾ ਚੜ੍ਹ ਸਕੀ। ਭਾਰਤੀ ਦੀ ਤਮਿਲ ਨਾਦ ਦੇ ਰਮਤੇ ਜੋਗੀਆਂ ਨਾਲ ਮਿੱਤ੍ਰਤਾ ਬਹੁਤ ਪ੍ਰਸਿਧ ਹੈ। ਇਹਨਾਂ ਸਿੱਧਾਂ ਦੀ ਕਵਿਤਾ ਦੀ ਆਪਣੀ ਰਵਾਇਤ ਹੈ। ਸੱਤਾਇਮੁਨੀ ਨਾਯਾਨਾਰ, ਤਿਰੁਮੁੱਲਾ ਨਾਯਾਨਾਰ੍ਹ ਅਤੇ ਪਾਮਬੱਤੀ ਸਿੱਧਰ ਵਰਗੇ ਪੁਰਾਣੇ ਸਿੱਧਾਂ ਨੇ ਧਾਰਮਿਕ ਜੀਵਨ ਬਾਰੇ ਕਾਵਿ-ਗ੍ਰੰਥ ਲਿਖੇ ਸਨ। ਉਹ ਆਮ ਤੌਰ ਤੇ ਗੁਰੂ ਵਲੋਂ ਆਪਣੇ ਸ਼ਿਸ਼ਾਂ ਨੂੰ ਵਿਆਖਿਆਨ ਦੇ ਰੂਪ ਵਿਚ ਸਨ ਅਤੇ ਇਥੇ ਭਾਰਤੀ ਆਪਣੇ ਮਿੱਤਰ ਅਤੇ ਭਗਤ, ਕੁਵਾਲਾਇ ਕਾਨਨ ਨੂੰ ਉਪਦੇਸ਼ ਦਿੰਦਾ ਹੈ :—

ਮੈਥੋਂ ਪਹਿਲਾਂ ਸਿੱਧ ਬਥੇਰੇ ਹੋਏ ਨੇ !
ਮੈਂ ਵੀ ਆਇਆਂ ਕਸ਼ਟ ਨਿਵਾਰਨ ਧਰਤ 'ਤੇ।

ਉਹ ਪਹਿਲਾਂ ਮੌਤ ਦੇ ਮਸਲੇ ਬਾਰੇ ਚਿੰਤਨ ਕਰਦਾ ਹੈ ਅਤੇ ਫੇਰ ਇਸ ਉਤੇ ਜਿੱਤ ਪ੍ਰਾਪਤ ਕਰਨ ਦੇ ਢੰਗਾਂ ਬਾਰੇ ਸੋਚਦਾ ਹੈ :—

ਸੂਲੀ ਉਤੇ ਚੜ੍ਹ ਈਸਾ ਸੁਰਗ ਸਿਧਾਇਆ;
ਤਿੱਖੇ ਤੀਰ ਕ੍ਰਿਸ਼ਨ ਨੂੰ ਸੀ, ਮਾਰ ਮੁਕਾਇਆ;
ਰਾਮ ਤੁਰ ਗਿਆ ਪਾਣੀ ਪਰਲੋ ਬਣ ਆਇਆ;
ਮੈਂ ਨਾ ਮਰਾਂ ਕਦੇ ਤ, ਜਾਣੋ ਸੱਚ ਫਰਮਾਇਆ।

ਭਾਰਤੀ ਕਾਮ ਅਤੇ ਕ੍ਰੋਧ ਤੋਂ ਮੁਕਤ ਹੋਣਾ ਚਾਹੁੰਦਾ ਸੀ। ਉਹਦੀ ਪ੍ਰਬਲ ਇੱਛਾ ਸੀ ਕਿ ਮੌਤ ਦੇ ਕਾਰਨਾਂ ਦਾ ਹੀ ਮਲੀਆ ਮੇਟ ਕਰ ਦਿਤਾ ਜਾਵੇ। ਹਰ ਚੀਜ਼ ਵਿਚੋਂ ਉਹਨੂੰ ਈਸ਼ਵਰ ਦਾ ਨੂਰ ਨਜ਼ਰ ਆਉਂਦਾ ਸੀ। ਉਹਨੂੰ ਤਾਂ ਕਲਮ ਅਤੇ ਤਲਵਾਰ ਵਿਚ ਵੀ ਰੱਬ ਦਿਖਾਈ ਦਿੰਦਾ ਸੀ। ਕਿਉਂਕਿ ਉਹ 'ਅਦਿਖ ਵਿਚਰਦਾ' ਹੈ! ਇਸ ਕਵਿਤਾ ਵਿਚ ਕੁੱਲਾ ਸਵਾਮੀਅਰ ਅਤੇ ਉਹਦੇ ਭਾਰਤੀ ਨੂੰ ਦਿਤੇ ਉਪਦੇਸ਼ ਦੀ ਭਰਪੂਰ ਸ਼ਲਾਘਾ ਕੀਤੀ ਗਈ ਹੈ। ਦੂਜੇ ਸਵਾਮੀਆਰਾਂ ਦੀ ਆਤਮਕ ਮਹਾਨਤਾ ਅਤੇ ਕੁਵਾਲਾਇ ਕਾਨਨ ਦੀ ਬਹਾਦਰੀ ਦੀ ਉਹਨੇ ਰੱਜ ਕੇ ਸਿਫ਼ਤ ਕੀਤੀ। ਗੋਵਿੰਦਾ ਸਵਾਮੀਆਰਾਂ ਨਾਲ ਹੋਈ ਵਾਰਤਾਲਾਪ ਵਿਚ ਮੂਲ ਸੱਚ ਦਾ ਵਰਣਨ ਹੈ। ਇਸ ਵਿਚ ਜ਼ਾਤ-ਪਾਤ ਦੀ ਨਿੰਦਿਆ ਵੀ ਕੀਤੀ ਗਈ ਹੈ ਕਿਉਂਕਿ ਇਹ ਦੇਸ਼ ਦੀ ਖ਼ੁਸ਼ਹਾਲੀ ਦੇ ਰਾਹ ਵਿਚ ਰੋੜਾ ਬਣੀ ਹੋਈ ਹੈ। ਭਾਰਤੀ ਦੀ ਅਗੇਤੀ ਮੌਤ ਕਾਰਨ ਇਹ ਗ੍ਰੰਥ ਅਧੂਰਾ ਰਹਿ ਗਿਆ ਅਤੇ ਤਮਿਲ ਸਾਹਿਤ ਵਡਮੁੱਲੇ ਖ਼ਜ਼ਾਨੇ ਤੋਂ ਵਾਂਝਾ ਰਹਿ ਗਿਆ।

ਉਹਨੇ ਇਸ ਗ੍ਰੰਥ ਵਿਚ 6000 ਕਵਿਤਾਵਾਂ ਸ਼ਾਮਿਲ ਕਰਨ ਦੀ ਯੋਜਨਾ ਬਣਾਈ ਸੀ, ਪਰ ਮਿਲਦੀਆਂ ਕੇਵਲ 66 ਹਨ। ਇਹਨਾਂ ਦੇ ਅਖ਼ੀਰ ਵਿਚ ਗੋਵਿੰਦਾ ਸੁਆਮੀ ਦਾ ਇਹ ਬਿਆਨ ਹੈ :—

ਸੁਣ ਲਓ ਅੰਤਿਮ ਬਚਨ ਹਮਾਰਾ,
ਵਿਸ਼ਵ-ਧਰਮ ਦਾ ਤੂੰ ਆਧਾਰਾ।
ਤੂੰ ਅਨਾਤਮ, ਤੂੰ ਪਰਮਾਤਮ, ਤੂੰ ਪ੍ਰਸ਼ੋਤਮ,
ਉਅੰ ਉਅੰ...ਸੋਹੰ।
ਜੋ ਆਖੇ ਪਰਮਾਤਮ ਨਾਹੀਂ
ਉਹ ਅਗਿਆਨੀ ਮੂੜ੍ਹ ਵਿਚਾਰਾ,
ਹਿਰਦੇ ਉਸ ਦੇ ਘੋਰ ਅੰਧਾਰਾ।
ਪ੍ਰਭ ਜੀ! ਉਠੋ, ਨ੍ਹੇਰ ਨਸਾਓ,
ਜੱਗ ਨੂੰ ਅਸਲੀ ਰੂਪ ਦਿਖਾਓ।
ਪ੍ਰਭ ਜੀ! ਆਪਣਾ ਬਚਨ ਉਚਾਰੋ।
ਮੈਂ ਹੀ ਸ਼ਿਵ ਹਾਂ,
ਆਖ ਪੁਕਾਰੋ।

**ਕਾਨਨ ਪੱਟੂ**

ਭਾਰਤੀ ਦੀਆਂ ਨਜ਼ਰਾਂ ਵਿਚ ਕ੍ਰਿਸ਼ਨ ਇਕ ਅਜਿਹਾ ਲਾਡਲਾ ਦੇਵਤਾ ਸੀ ਜਿਸ ਦੇ ਅਨੇਕ ਰੂਪ ਸਨ। ਅਲਵਰਾਂ ਨੇ ਉਹਦੇ ਬਾਲ ਰੂਪ ਦੀ ਅਤੇ ਇਕ ਪ੍ਰੇਮੀ ਵਜੋਂ ਉਹਦੀ ਬੜੀ ਮਹਿਮਾ ਗਾਈ ਹੈ। ਉਸ ਬਾਰੇ ਸੋਚਦਿਆਂ ਭਾਰਤੀ ਦੀ ਕਲਪਨਾ ਨਵੀਆਂ ਉਡਾਰੀਆਂ ਭਰਨ ਲੱਗੀ ਅਤੇ ਕ੍ਰਿਸ਼ਨ ਨੂੰ ਇਕ ਮਿੱਤਰ, ਮਾਂ, ਪਿਤਾ, ਸੇਵਕ, ਰਾਜਾ, ਵਿਦਿਆਰਥੀ, ਅਧਿਆਪਕ, ਬਾਲ, ਚੰਚਲ ਮੁੰਡਾ, ਪ੍ਰੇਮੀ, ਪ੍ਰੇਮ ਾ ਅਤੇ ਦੇਵਤਾ ਮੰਨ ਕੇ ਉਹਨੇ ਪੂਰੇ ਵਜਦ ਵਿਚ ਉਹਦੀ ਉਸਤਤ ਗਾਈ। ਕਿਸੇ ਦੇਵਤੇ ਨੂੰ ਧਿਆਉਣ ਦੀ ਇਹ ਨਵੀਂ ਵਿਧੀ ਹੈ। ਇਸ ਤੋਂ ਸਾਬਿਤ ਹੁੰਦਾ ਹੈ ਕਿ ਪਿਆਰ ਨਿਰਭਓ ਹੁੰਦਾ ਅਤੇ ਰੱਬ ਸਭ ਕੁਝ ਅਤੇ ਸਰਵਵਿਆਪਕ ਹੈ। ਭਾਰਤੀ ਵਿਚ ਸ਼ਰਧਾ ਹੀ ਏਨੀ ਸੀ ਕਿ ਉਹ ਨਿਰੰਤਰ ਕ੍ਰਿਸ਼ਨ ਵਿਚ ਲਿਵਲੀਨ ਰਿਹਾ। ਇਹੀ ਕਾਰਨ ਹੈ ਕਿ ਕ੍ਰਿਸ਼ਨ ਬਾਰੇ ਉਹਦੇ ਗੀਤ ਸਾਨੂੰ ਝੰਜੋੜ ਕੇ ਰਖ ਦਿੰਦੇ ਹਨ।

ਭਾਰਤੀ ਇਥੇ ਆਪਣੀ ਵਿਦਵਤਾ ਦਾ ਦਿਖਾਵਾ ਨਹੀਂ ਕਰਦਾ, ਅਤੇ ਨਾ ਹੀ ਇਹਨਾਂ ਗੀਤਾਂ ਵਿਚ ਕੀਤੀ ਗਈ ਪ੍ਰਸੰਸਾ ਤੋਂ ਉਕਤਾਹਟ ਹੁੰਦੀ ਹੈ। ਕਵੀ ਇਥੇ ਆਪਣੀ ਕੁਦਰਤੀ ਰੌਂਅ ਵਿਚ ਹੈ। ਦੇਵਤਾ ਅਤੇ ਭਗਤ ਇਕ ਦੂਜੇ ਵੱਲ ਆਪ ਮੁਹਾਰੇ ਖਿੱਚੇ ਤੁਰੇ ਆਉਂਦੇ ਜਾਪਦੇ ਹਨ ਅਤੇ ਦੋਵੇਂ ਹੀ ਇਸ ਖੇਲ ਦਾ ਪੂਰਾ ਆਨੰਦ ਮਾਣਦੇ ਹਨ।

'ਕਾਨਨ ਪੱਟੂ' ਵਿਚ ਕੁਲ 23 ਗੀਤ ਹਨ। ਇਹ ਪੁਸਤਕ ਪਹਿਲੀ ਵਾਰ 1917 ਵਿਚ ਛਪੀ ਅਤੇ ਇਹਦੀ ਭੂਮਿਕਾ ਪਾਰਾਲੀ ਨੈਲਾਯਾਪਾ ਪਿੱਲੇ ਨੇ ਲਿਖੀ। ਗੀਤਾਂ ਦੀ ਸ਼ੈਲੀ ਸਿੱਧੀ ਸਾਧੀ ਅਤੇ ਰਸੀਲੀ ਹੈ। ਬਹਾਰ ਵਿਚ ਗਾਉਂਦੀ ਕੋਇਲ ਵਾਂਗ ਇਹ ਗੀਤ ਸਾਡੇ ਮਨਾਂ ਵਿਚ ਧੂਹ ਪਾਉਂਦੇ ਹਨ। ਮਹਾਨ ਕਵਿਤਾ ਸਿਰਜਣ ਲਈ ਜਿਸ ਜੁਗਤ ਦਾ ਭਾਰਤੀ ਕਾਇਲ ਹੈ, ਉਸ ਦੇ ਝਲਕਾਰੇ ਉਹਦੇ ਗੀਤਾਂ ਵਿਚੋਂ ਵੀ ਪੈਂਦੇ ਹਨ :—

"ਜਿਸ ਦਾ ਸਾਹਿਤ ਆਮ ਆਦਮੀ ਦੀ ਸਮਝ ਵਿਚ ਨਹੀਂ ਆਉਂਦਾ, ਉਹ ਲੋਕਾਂ ਦੀ ਅੱਖੀਂ ਘੱਟਾ ਪਾਉਂਦਾ ਹੈ। ਉਹਨਾਂ ਦੀ ਚੇਤਨਾ ਤਿੱਖੀ ਕਰਨ ਦੀ ਬਜਾਇ ਉਹ ਕੂੜ ਦੇ ਪੜਦੇ ਪਾਉਂਦਾ ਹੈ। ਕਾਲੇ ਸਿਆਹ ਪੜਦੇ। ਸਪੱਸ਼ਟਤਾ ਅਤੇ ਸੱਚਾਈ ਸਾਹਿਤ ਦੀ ਜਿੰਦ ਜਾਨ ਹਨ। ਜੋ ਲਿਖਤ ਇਹਨਾਂ ਨਾਲ ਓਤ ਪੋਤ ਹੋਵੇਗੀ ਉਹੀ ਪ੍ਰਤਣਾਮਈ ਮੰਨੀ ਜਾਵੇਗੀ।"

ਕਾਨਨ ਗੀਤ ਬਹੁਤ ਸਾਰੇ ਸੰਗੀਤਕਾਰਾਂ ਵਿਚ ਹਰਮਨ ਪਿਆਰੇ ਹਨ। ਪਾਂਡੀਚਰੀ ਵਿਚ ਜਲਾਵਤਨੀ ਸਮੇਂ ਭਾਰਤੀ ਆਪ ਇਹਨਾਂ ਗੀਤਾਂ ਨੂੰ ਬੜੇ ਚਾਅ ਨਾਲ ਗਾਉਂਦਾ ਹੁੰਦਾ ਸੀ।

ਕ੍ਰਿਸ਼ਨ ਦਾ ਖ਼ਿਆਲ ਅਉਂਦਿਆਂ ਹੀ ਉਹ ਕੀਲਿਆ ਜਾਂਦਾ ਸੀ। ਕਵੀ ਨੂੰ ਹਰ ਚੀਜ਼ ਵਿਚੋਂ ਉਸੇ ਦਾ ਝਲਕਾਰਾ ਦਿਸਦਾ ਸੀ। ਸੋ ਕ੍ਰਿਸ਼ਨ ਇਕ ਅਜਿਹੀ ਸਚਾਈ ਹੈ ਜੋ ਕੁਦਰਤ ਦੇ ਹਰ ਰੂਪ ਵਿਚ ਵਸੀ ਹੋਈ ਹੈ, ਇਨਸਾਨ ਦੇ ਅਨੇਕਾਂ ਰੂਪਾਂ ਪਿਛੇ ਇਕੋ ਸੱਚ ਵਿਦਮਾਨ ਹੈ। ਉਹ ਹੈ ਕ੍ਰਿਸ਼ਨ ਤੇ ਉਹਦੇ ਬਾਰੇ ਇਉਂ ਸੋਚਦਿਆਂ ਸਾਨੂੰ ਅਲਵਰਾਂ ਦਾ ਵਜਦ ਯਾਦ ਆ ਜਾਂਦਾ ਹੈ। ਇਹਨਾਂ ਗੀਤਾਂ ਵਿਚਲੇ ਸਜੀਵ ਸੰਗੀਤ ਅਤੇ ਪ੍ਰਵਾਹਮਈ ਚਿਤਰਣ ਉਤੇ ਭਾਰਤੀ ਦੀ ਮੋਹਰ ਛਾਪ ਲੱਗੀ ਹੋਈ ਹੈ। ਉਹਦੇ ਇਸ ਮੀਰੀ ਗੁਣ ਸਦਕਾ ਇਸ ਸ਼ਾਨਦਾਰ ਗੀਤ-ਸੰਗ੍ਰਹਿ ਨੂੰ ਤਮਿਲ ਸਹਿਤ ਵਿਚ ਅਦੁੱਤੀ ਸਥਾਨ ਪ੍ਰਾਪਤ ਹੋਇਆ ਹੈ। ਉਦਾਹਰਣ ਵਜੋਂ, 'ਕ੍ਰਿਸ਼ਨ : ਇਕ ਮਿਤਰ' ਗੀਤ ਦੇ ਕੁਝ ਬੰਦ ਪੇਸ਼ ਹਨ :—

ਸੋਨੇ ਵੰਨੀ ਸੁਭੱਦਰਾ,
ਦੀ ਹਿਰਦੇ ਵਿਚ ਚਾਹ।
ਉਸ ਨੂੰ ਕਢ ਲੈ ਜਾਣ ਦਾ,
ਹੈ ਕੋਈ ਦਿਸਦਾ ਰਾਹ ?
ਕ੍ਰਿਸ਼ਨਾ ਤੇਰੀ ਬੁੱਧ ਦੀ,
ਕੋਈ ਨਾ ਪਾਰਾਵਾਰ।
ਪ੍ਰਸ਼ਨ ਜੋ ਆਇਆ ਸਾਹਮਣੇ,
ਪਲ ਵਿਚ ਜੁਗਤ ਤਿਆਰ।

ਤੂੰ ਹੈ ਮੇਰਾ ਆਸਰਾ
ਮੈਨੂੰ ਨਾ ਕੁਝ ਸਾਰ।
ਧਨੀ ਧਨੁਸ਼ ਦਾ ਕਰਣ ਹੈ
ਅੜਿਆ ਰਾਹ ਵਿਚਕਾਰ।
ਏਡੇ ਯੋਧੇ ਬਲੀ ਨੂੰ,
ਕਿੰਝ ਬੁਲਾਈਏ ਪਾਰ ?
ਅੱਖ ਝਪੱਕੇ ਵਿਚ ਤੂੰ,
ਕਰਤੀ ਜੁਗਤ ਤਿਆਰ।

ਮਸਲਾ ਭਾਵੇਂ ਪਿਆਰ ਦਾ ਹੋਵੇ ਜਾਂ ਜੰਗ ਦਾ ਕ੍ਰਿਸ਼ਨ ਸਦਾ ਹਾਜ਼ਰ ਹੁੰਦਾ ਹੈ। ਉਸ ਬਿਨਾ ਗਤਿ ਨਹੀਂ। ਉਹ ਆਪਣੇ ਮਿੱਤਰ ਦੀ ਸਹਾਇਤਾ ਕਰਨੋਂ ਕਦੇ ਨਹੀਂ ਖੁੰਝਦਾ। ਉਹ ਦੰਭੀ, ਹੰਕਾਰੀ ਅਤੇ ਝੂਠੇ ਲੋਕਾਂ ਦਾ ਮਿੱਤਰ ਵੀ ਤਾਂ ਨਹੀਂ ਬਣਦਾ।

'ਕ੍ਰਿਸ਼ਨ—ਮੇਰੀ ਮਾਂ' ਕਵਿਤਾ ਵਿਚ ਬਹੁਤ ਦਰਦ ਭਰਿਆ ਬਿਆਨ ਹੈ। ਭਾਰਤੀ ਅਜੇ ਨਿੱਕਾ ਜਿਹਾ ਸੀ ਜਦੋਂ ਉਹਦੀ ਮਾਂ ਮਰ ਗਈ। ਕ੍ਰਿਸ਼ਨ ਨੂੰ ਇਕ ਬਾਪ, ਸੇਵਕ, ਸ਼ਿਸ਼ ਅਤੇ ਗੁਰੂ ਦੇ ਰੂਪ ਵਿਚ ਬੜੀ ਤੀਬਰਤਾ ਨਾਲ ਚਿਤਰਿਆ ਗਿਆ ਹੈ। 'ਕ੍ਰਿਸ਼ਨ—ਮੇਰਾ ਬੱਚਾ' ਬਹੁਤ ਪਿਆਰਾ ਪ੍ਰਾਰਥਨਾ-ਗੀਤ ਹੈ :—

ਤੇਰੀ ਲੀਲਾ ਅਤਿ ਪਿਆਰੀ,
ਕਹਿ ਨਾ ਸਕਦੀ ਕਲਮ ਵਿਚਾਰੀ।
ਗ੍ਰੰਥਾਂ ਦੇ ਵਿਚ ਜੋ ਫੁਰਮਾਇਆ,
ਉਸ ਲੀਲਾ ਦੇ ਮੇਚ ਨਾ ਆਇਆ।
ਤੇਰਾ ਪ੍ਰੇਮ ਅਥਾਹ ਅਮੁੱਲ,
ਕੌਣ ਦੇਵਤਾ ਤੇਰੇ ਤੁੱਲ ?

ਇਸ ਗੀਤ ਰਾਹੀਂ ਕਵੀ ਭਗਵਾਨ ਕ੍ਰਿਸ਼ਨ ਦੇ ਅਨੇਕ ਝਿਲਮਿਲ ਕਰਦੇ ਰੂਪ ਸਾਡੀਆਂ ਅੱਖਾਂ ਸਾਹਮਣੇ ਸਾਕਾਰ ਕਰ ਦਿੰਦਾ ਹੈ। ਇਸ ਵਿਚ ਉਹਦੇ ਦੈਵੀ ਅਤੇ ਮਨੁੱਖੀ ਗੁਣਾਂ ਦਾ ਕਲਾਮਈ ਵਰਣਨ ਕੀਤਾ ਗਿਆ। ਉਹਦਾ ਸਰਵ-ਵਿਆਪੀ ਪਿਆਰ ਸਭ ਹੱਦ ਬੰਨੇ ਤੋੜ ਦਿੰਦਾ ਹੈ। ਇਸਤ੍ਰੀ, ਪੁਰਸ਼, ਬੱਚੇ ਤੇ ਬੁੱਢੇ ਸਭ ਉਹਦੇ ਪਿਆਰ ਦੇ ਪਾਤਰ ਹਨ। ਬਿਨਾਂ ਭੇਦ ਭਾਵ ਦੇ ਉਹ ਸਾਰਿਆਂ ਵਿਚ ਰਮਿਆ ਹੋਇਆ ਹੈ। ਪਾਠਕ ਦੀ ਰੁਚੀ ਕਾਇਮ ਰਖਣ ਲਈ ਭਾਰਤੀ ਤਾਂਘ, ਭਾਲ ਅਤੇ ਪਰਮ ਬੋਧ ਦੇ ਅਮਲ ਨੂੰ ਨਾਟਕੀ ਰੂਪ ਦੇ ਦਿੰਦਾ ਹੈ। 'ਕ੍ਰਿਸ਼ਨ–ਮੇਰੀ ਪ੍ਰੇਮਕਾ' ਗੀਤ ਵਿਚ ਉਹਨੇ ਖੋਜ, 'ਆਤਮਾ ਦੀ ਹਨੇਰੀ ਰਾਤ' ਅਤੇ ਦਰਸ਼ਨ ਕਰਨ ਦਾ ਨਕਸ਼ਾ ਹੂਬਹੂ ਖਿੱਚ ਕੇ ਰਖ ਦਿਤਾ ਹੈ :—

ਪਾਣੀ ਦੇ ਵਿਚ ਵਿਚਰਦਾ ਕੀਟ ਗੋਤੀਆਂ ਖਾਏ।
ਕੁੰਡੀ ਸਾਹਵੇਂ ਦਿਸਦੀ, ਜਿੰਦ ਗਈ ਕੁਮਲਾਏ।

ਦੀਪ ਹਨੇਰੀ ਵਿਚ ਜਿਉਂ ਡਿੱਕੋ ਡੋਲੇ ਖਾਏ ।
ਹਿਰਦਾ ਮੇਰਾ ਇਸ ਤਰ੍ਹਾਂ ਜਗਦਾ ਬੁਝਦਾ ਜਾਏ ।
ਤੇ ਜੀਵਨ ਦੀ ਰਾਹ 'ਤੇ ਘੋਰ ਉਦਾਸੀ ਛਾਏ ।
ਤੋਤਾ ਪਿੰਜਰੇ ਤੜਫਤਾ, 'ਕੱਲਾ ਝੂਰੀ ਜਾਏ ।
ਮਿੱਠੀ ਚੂਰੀ ਵਿਹੁ ਵਤ ਲੱਗੇ, ਜਦ ਵੀ ਮੂੰਹ ਨੂੰ ਲਾਏ ।

ਏਸ ਨਿਰਾਸਾ ਦੇ ਮੌਸਮ ਦਾ ਡਾਢਾ ਸਾਂ ਤੜਫਾਇਆ ।
ਇਕ ਦਿਨ ਸੁੱਤਿਆਂ ਸੁਫ਼ਨਾ ਆਇਆ,
ਸੁਫਨੇ ਵਿਚ ਕੋਈ ਆਇਆ ।

ਉਸ ਅਜਨਬੀ ਮੇਰੇ ਦਿਲ 'ਤੇ ਆਪਣਾ ਹੱਥ ਛੁਹਾਇਆ ।
ਕੰਬ ਕੇ ਇਕਦਮ ਜਾਗ ਪਿਆ ਮੈਂ, ਉਹ ਨਜ਼ਰੀਂ ਨਾ ਆਇਆ ।

ਇਹ ਉਹ ਪਲ ਸੀ,ਦਿਲ ਮੇਰਾ ਸੀ ਜਦੋਂ ਵਜਦ ਵਿਚ ਆਇਆ ।
ਮਨ ਮੇਰੇ ਦੇ ਬਿਰਖ ਨੂੰ ਜਿਸ ਨੇ ਮੁੱਢੋਂ ਪਕੜ ਹਿਲਾਇਆ ।

ਰੋਗ ਸੋਗ ਸਭ ਭਸਮ ਹੋ ਗਏ, ਤੇ ਮੈਂ ਸਾਂ ਨਸ਼ਿਆਇਆ ।
ਜੀਕਣ ਦੁਖਦੇ ਜ਼ਖ਼ਮ 'ਤੇ ਉਸ ਨੇ ਪਿਆਰ ਦਾ ਫੰਬਾ ਲਾਇਆ ।

ਸਾਰੇ ਸੁਖ ਆਰਾਮ ਪਰਤ ਕੇ ਮੇਰੇ ਘਰ ਵਿਚ ਆਏ ।
ਦਿਲ ਮੇਰਾ ਜਿਉ ਹਰ ਇਕ ਤਾਈਂ ਖੁਸ਼ੀਆਂ ਵੰਡਦਾ ਜਾਏ ।

ਡਰ ਭਉ ਤੋਂ ਮੈਂ ਮੁਕਤ ਹੋ ਗਿਆ ਮਨ ਵਿਚ ਵਸਿਆ ਖੇੜਾ ।
ਮੇਰੀਆਂ ਸੋਚਾਂ ਦੇ ਵਿਚ ਘੁੰਮਦਾ ਇਹ ਅਜਨਬੀ ਕਿਹੜਾ ?

ਜਿਸ ਦੀ ਯਾਦ ਆਉਂਦਿਆਂ ਦਿਲ ਦੀ ਤਾਰ ਹਿਲੋਰੇ ਖਾਏ ।
ਤਨ ਦੇ, ਮਨ ਦੇ ਹਰ ਖੂੰਜੇ ਵਿਚ ਅਮਨ ਚੈਨ ਛਾ ਜਾਏ ।

ਕੌਣ ਹੈ ਉਹ, ਕਿਹੜਾ ਹੋ ਸਕਦੈ, ਸੋਚ ਸੋਚ ਹੈਰਾਨ !
ਸਾਹਵੇਂ ਮੇਰੇ ਕ੍ਰਿਸ਼ਨ ਖੜ੍ਹਾ ਸੀ ਸਾਖਿਆਤ ਭਗਵਾਨ ।

ਇਕ ਹੋਰ ਕਵਿਤਾ 'ਪ੍ਰੇਮਕਾ' ਵਿਚ ਸ਼ਰਧਾਲੂ ਵਲੋਂ ਈਸ਼ਵਰ ਦੀ ਭਾਲ ਨਾਟਕੀ ਘਟਨਾਵਾਂ ਦੁਆਰਾ ਵਰਣਨ ਕੀਤੀ ਗਈ ਹੈ। ਉਹ ਇਕ ਸੰਘਣੇ ਜੰਗਲ ਵਿਚ ਕ੍ਰਿਸ਼ਨ ਨੂੰ ਲੱਭਦੀ ਫਿਰਦੀ ਹੈ। ਉਥੇ ਇਕ ਕਾਮੀ ਸ਼ਿਕਾਰੀ ਆ ਜਾਂਦਾ ਹੈ ਅਤੇ ਉਹਨੂੰ ਭਰਮਾਉਣ ਦੀ ਕੋਸ਼ਿਸ਼ ਕਰਦਾ ਹੈ। ਅੰਤਮ ਝਾਕੀ ਸਾਨੂੰ ਅਚੰਭੇ ਵਿਚ ਪਾ ਦਿੰਦੀ ਹੈ। ਕੀ ਉਹ ਸ਼ਿਕਾਰੀ ਕੇਵਲ ਛਲਾਵਾ ਸੀ ਜੋ ਸੁਆਮੀ ਦੇ ਪ੍ਰਗਟ ਹੋਣ ਤੇ ਅਲੋਪ ਹੋ ਗਿਆ ? ਜਾਂ ਸੁਆਮੀ ਆਪ ਪਹਿਲਾਂ ਛਲਾਵੇ ਦੇ ਰੂਪ ਵਿਚ ਉਹਨੂੰ ਤੰਗ ਕਰਨ ਅਤੇ ਉਹਦਾ ਵਿਸ਼ਵਾਸ਼ ਪਰਖਣ ਆਇਆ ਸੀ ? ਕਵਿਤਾ 'ਪ੍ਰੇਮਕਾ' ਦੇ ਆਖਰ ਵਿਚ

ਸ਼ਰਧਾਲੂ ਵਲੋਂ ਭੋਗੇ ਅਲੌਕਿਕ ਕਸ਼ਟ ਦੀ ਰੜਕ ਤਾਂ ਭੁੱਲ ਜਾਂਦੀ ਹੈ ਪਰ ਇਹ ਅਹਿਸਾਸ ਜ਼ਰੂਰ ਬਣਿਆ ਰਹਿੰਦਾ ਹੈ ਕਿ ਉਹਦੇ ਨਾਲ ਕਿਵੇਂ ਬੀਤੀ :—

ਭੁੱਲ ਨਾ ਸਕਾਂ ਦੀਦਾਰ, ਸੱਜਣ ਦਾ
ਕੀਕਣ ਆਖ ਸੁਣਾਵਾਂ ?
ਦਿਲ 'ਚੋਂ ਪਿਆਰ ਕਦੇ ਨਾ ਮਰਦਾ
ਚਿਹਰਾ ਕਿੰਝ ਭੁਲਾਵਾਂ ?
ਮਧੂ ਮੱਖੀ ਮਾਖਿਓ ਨੂੰ ਭੁੱਲੇ ?
ਫੁੱਲ ਚਾਨਣ ਭੁੱਲ ਜਾਏ ?
ਖੇਤ ਭੁਲਾਵੇ ਜੇ ਬੱਦਲਾਂ ਨੂੰ,
ਬੰਜਰ ਨਾ ਹੋ ਜਾਏ ?

ਸ਼ੁੱਧ ਪਿਆਰ ਸ਼ਕਲ ਸੂਰਤ ਦਾ ਮੁਥਾਜ ਨਹੀਂ ਹੁੰਦਾ ।

ਇਥੇ ਕ੍ਰਿਸ਼ਨ ਔਰਤ ਦਾ ਪ੍ਰਤੀਕ ਹੋ ਨਿਬੜਿਆ ਹੈ । ਇਕ ਪੂਰੀ ਔਰਤ ਸਜੀ ਧਜੀ, ਨੇਕ ਅਤੇ ਸ਼ਾਨਦਾਰ । ਇਹ ਸ਼ਰਮੀਲੀ ਮੁਟਿਆਰ ਇਕ ਪ੍ਰੇਮੀ ਦੇ ਕਾਮਮੱਤੇ ਵੇਗ ਵਿਚ ਘਿਰ ਜਾਂਦੀ ਹੈ । ਤੇ ਫੇਰ ਉਹ ਕੁਦਰਤ ਵਿਚ ਰਮ ਕੇ ਸਰਵਵਿਆਪੀ ਹੋ ਜਾਂਦੀ ਹੈ :—

ਜਿੱਧਰ ਦੇਖਾਂ, ਤੂੰ ਹੀ ਤੂੰ...
ਕਲਵਲ ਕਲਵਲ ਸਾਗਰ ਅੰਦਰ,
ਨੀਲੇ ਨੀਲੇ ਅੰਬਰ ਦੇ ਵਿਚ,
ਬੱਦਲਾਂ ਸੰਗ ਤੂੰ ਰਾਸ ਰਚਾਵੇਂ ।
ਝੱਗ, ਬੁਲ-ਬੁਲਿਆਂ ਵਿਚ ਰਮ ਜਾਵੇ
ਜਿੱਧਰ ਦੇਖਾਂ, ਤੂੰ ਹੀ ਤੂੰ...
ਕੌਣ ਮੇਰੀ ਪਿੱਠ ਪਿੱਛੇ ਆ ਕੇ,
ਹੱਸ ਰਿਹਾ ਹੈ, ਹੱਥ ਵਲਾ ਕੇ ।
ਅੱਖੀਆਂ ਉਤੋਂ ਹੱਥ ਹਟਾਵਾਂ,
ਪਿਛਲੇ ਪਾਸੇ ਝਾਤੀ ਪਾਵਾਂ ।
ਦੇਖਾਂ ਤੇਰਾ ਹੱਸਦਾ ਮੂੰਹ,
ਜਿੱਧਰ ਦੇਖਾਂ ਤੂੰ ਹੀ ਤੂੰ...।

ਕ੍ਰਿਸ਼ਨ ਉਤੇ ਲਿਖੀਆਂ ਇਹਨਾਂ ਕਵਿਤਾਵਾਂ ਦਾ ਸਿਲਸਿਲਾ ਪ੍ਰੇਮਕਾ ਨਾਲ ਪਿਆਰ ਦਾ ਸਿਖਰ ਹੈ । ਪਿਆਰ ਦੇ ਇਸ ਪੜਾਅ ਉਤੇ ਪੁਜ ਕੇ ਮੈਂ-ਤੂੰ ਦਾ ਭੇਦ ਮਿਟ ਜਾਂਦਾ ਹੈ । ਸਾਰੇ ਰੂਪ ਆਪਸ ਵਿਚ ਮਿਲ ਕੇ ਇਕਮਿੱਕ ਹੋ ਜਾਂਦੇ ਹਨ ।

ਕਵੀ ਨੇ ਇਸ ਨਾਟਕੀ ਗੀਤ ਦਾ ਅੰਗਰੇਜ਼ੀ ਵਿਚ ਅਨੁਵਾਦ ਵੀ ਕੀਤਾ ਹੈ ।

ਅਨੁਵਾਦ ਵਿਚ ਤੇਜ਼ ਰਵਾਨੀ ਮੌਲਿਕ ਗੀਤ ਵਰਗੀ ਹੈ। ਇਥੇ 'ਰੱਬੀ ਰੂਪ ਕ੍ਰਿਸ਼ਨ' ਨੂੰ ਪ੍ਰੇਮਕਾ ਅਤੇ ਇਨਸਾਨ ਦੀ ਰੂਹ ਨੂੰ ਪ੍ਰੇਮੀ ਚਿਤਵਿਆ ਗਿਆ ਹੈ। ਗੀਤ ਇਉਂ ਹੈ :—

ਮੇਰੇ ਲਈ ਤੂੰ ਵਹਿ ਰਿਹਾ,
ਚਾਨਣ ਦਾ ਦਰਿਆ।

ਮੈਂ ਤੇਰੇ ਲਈ ਸਹਿਕਦਾ,
ਨਜ਼ਰ ਦਾ ਫੇਰ ਜਿਹਾ।

ਕਾਹਨਾ ਮੇਰੇ ਵਾਸਤੇ,
ਖੇੜਾ ਤੇ ਖੁਸ਼ਬੋਅ।

ਮੈਂ ਮਧੂ ਮੱਖੀ ਉਸ ਦੀ,
ਲੱਭਦੀ ਫਿਰਦੀ ਸੋਅ।

ਐ ਕ੍ਰਿਸ਼ਨਾ ਤੂੰ ਪਿਆਰ ਹੈਂ,
ਮਿਹਰਾਂ ਭਰੀ ਫੁਹਾਰ।

ਤੂੰ ਹੈਂ ਜੋਤ ਅਗੰਮ ਦੀ,
ਕਿਰਨਾਂ ਕਰਨ ਸ਼ਿੰਗਾਰ।

ਸ਼ਬਦ ਨਹੀਂ ਢੋ ਸਕਦੇ,
ਉਸ ਮਹਿਮਾ ਦਾ ਭਾਰ।
ਉਸਤਤ ਤੇਰੀ ਕਰਨ ਤੋਂ,
ਜੀਭਾ ਹੈ ਲਾਚਾਰ।
ਜਿਉਂ ਜੀਵਨ ਲਈ ਨਬਜ਼ ਹੈ।
ਜਿਉਂ ਗਹਿਣੇ ਲਈ ਸੋਨ।
ਜਿਉਂ ਨਕਸ਼ੱਤਰ ਵਾਸਤੇ,
ਲਾਜ਼ਿਮ ਤਾਰੇ ਹੋਣ।
ਜੀਵਣ ਵਸਤਾਂ ਕਾਹਨ ਜੀ,
ਰੂਹਾਂ ਬਿਨਾਂ ਨਾ ਜਿਊਣ।
ਮੇਰੇ ਲਈ ਬੱਸ ਉਵੇਂ ਹੀ,
ਕ੍ਰਿਸ਼ਨਾ ਤੇਰਾ ਪਿਆਰ।
ਤੇਰੀ ਸ਼ਕਤੀ ਨਾਲ ਹੀ,
ਮੇਰੀ ਜੈ ਜੈ ਕਾਰ।
ਧਰਤੀ ਅਤੇ ਸਵਰਗ ਦੇ,
ਜਿੰਨੇ ਸੁਖ ਆਰਾਮ।

ਸਭ ਤੇਰੇ 'ਚੋਂ ਉਮਗਦੇ,
ਹੇ ਮੇਰੇ ਘਨਸ਼ਾਮ ।

ਤੂੰ ਰੂਹਾਨੀ ਸਿਖ਼ਰ ਹੈ,
ਸ਼ਕਤੀ ਤੂੰ ਅਨੰਤ ।

ਤੂੰ ਹੈਂ ਮੇਰੀ ਰੌਸ਼ਨੀ,
ਹਿਰਦੇ ਵਸੋ ਭਗਵੰਤ ।

ਮੇਰੇ ਲਈ ਤੂੰ ਵਹਿ ਰਿਹਾ,
ਚਾਨਣ ਦਾ ਦਰਿਆ ।
ਮੈਂ ਤੇਰੇ ਲਈ ਸਹਿਕਦਾ,
ਨਜ਼ਰ ਦਾ ਫੇਰ ਜਿਹਾ ।

ਇਸ ਤਰ੍ਹਾਂ 'ਕਾਨਨ ਪੱਟੂ' ਵੰਨ ਸੁਵੰਨੀਆਂ ਸਰਾਂ ਦਾ ਸੁਮੇਲ ਹੋ ਨਿਬੜਿਆ ਹੈ। ਇਉਂ ਲਗਦਾ ਹੈ ਜਿਵੇਂ ਰੱਬ ਨੇ ਆਪ ਧਰਤੀ ਉਤੇ ਰੂਪਮਾਨ ਹੋ ਕੇ ਸੰਸਾਰਕ ਜ਼ਿੰਦਗੀ ਵਿਚ ਇਲਾਹੀ ਨੂਰ ਭਰ ਦਿਤਾ ਹੋਵੇ। ਕ੍ਰਿਸ਼ਨ ਇਥੇ ਵੈਦਿਕ ਕਾਲ ਦੇ ਰਿਸ਼ੀ, ਅਰਜਨ ਦੇ ਮਿੱਤਰ, ਰਾਧਾ ਦੇ ਸਖਾ, ਜੀਵਨ ਦਾਤੀ ਮਾਂ, ਆਤਮਕ ਗੁਰੂ ਅਤੇ ਵਿਦਿਆਰਥੀ ਕੁਵ ਲਾਇ ਕਾਨਨ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਪਰ ਉਹ ਨਿਰਾ ਨੂਰ ਕਦੇ ਹੱਥ ਨਹੀਂ ਆਉਂਦਾ। ਛਲਣਹਾਰ ਸੱਚ ਜੁ ਹੋਇਆ। ਬੜੀ ਘਾਲਣਾ ਘਾਲਣ ਪਿਛੋਂ ਆਖ਼ਰ ਭਾਰਤੀ ਨੂੰ ਪਰਮ ਸਿਰਜਕ ਦੇ ਰੂਪ ਵਿਚ, ਕ੍ਰਿਸ਼ਨ ਦੇ ਦਰਸ਼ਨ ਹੋਏ। ਉਸ ਪਿਛੋਂ ਉਹ ਸਾਰੇ ਸ਼ੰਕਿਆਂ ਅਤੇ ਮਸਤੀਆਂ, ਗੁੱਸੇ ਗਿਲਿਆਂ, ਸੰਸਿਆਂ ਅਤੇ ਚਿੰਤਾਵਾਂ ਤੋਂ ਮੁਕਤ ਹੋ ਗਿਆ। ਉਹਨੇ ਬਹੁਤ ਹੀ ਸ਼ਾਂਤ ਭਾਵ ਨਾਲ ਸਦਾ ਲਈ ਕ੍ਰਿਸ਼ਨ ਨੂੰ ਆਪਾ ਸਮਰਪਿਤ ਕਰ ਦਿਤਾ :

ਤੂੰ ਹੀ ਤੂੰ ਹੈਂ ਸਭਨੀਂ ਥਾਈਂ,
ਆਪਣੇ ਬਾਲ ਦੀ ਰਾਖੀ ਕਰਦਾ,
ਕ੍ਰਿਸ਼ਨਾ ਤੂੰ ਮਾਤਾ ਦੀ ਨਿਆਈ—
ਕਾਹਨਾ ! ਮੈਂ ਤੇਰੀ ਸਰਣਾਈ—

### "ਪੰਚਾਲੀ ਸਪਤਮ"

ਇਸ ਮਹਾਂ ਕਾਵਿ ਨੂੰ ਭਾਰਤੀ 'ਵਿਆਸ ਦੇ ਮਹਾਂ ਭਾਰਤ' ਵਿਚੋਂ ਕੁਝ ਪ੍ਰਸੰਗਾਂ ਦਾ ਅਨੁਕਰਣ ਮੰਨਦਾ ਹੈ। ਇਹ ਗੱਲ ਹੈ ਵੀ ਠੀਕ। ਇਸ ਵਿਚਲੀਆਂ ਸਾਰੀਆਂ ਘਟਨਾਵਾਂ ਚੌਪੜ ਦੀ ਬਾਜ਼ੀ, ਵਿਕਰਨ ਦਾ ਨਿਆਂਕਾਰੀ ਪੱਖ ਉਤੇ ਅੜਨਾ, ਦਰੋਪਦੀ ਦਾ ਚੀਰ ਹਰਨ, ਭੀਮ ਦਾ ਭੜਕਵਾਂ ਕ੍ਰੋਧ ਅਤੇ ਅਰਜਣ ਦਾ ਕ੍ਰੋਧ ਨੂੰ ਸ਼ਾਂਤ ਕਰਨ ਵਾਲਾ ਉੱਤਰ—ਇਹ ਸਭ ਮਹਾਂਭਾਰਤ ਵਿਚੋਂ ਮੂਲ ਰੂਪ ਵਿਚ ਲਈਆਂ ਗਈਆਂ ਹਨ।

ਪਰ ਭਾਰਤੀ ਇਹਨਾਂ ਸਾਰੀਆਂ ਘਟਨਾਵਾਂ ਅਤੇ ਪਾਤਰਾਂ ਨੂੰ ਆਧੁਨਿਕ ਪ੍ਰਸੰਗ ਅਤੇ ਰੰਗਣ ਵਿਚ ਪੇਸ਼ ਕਰਦਾ ਹੈ। ਉਹਦਾ ਮੰਤਵ ਇਹ ਸੀ ਕਿ ਆਧੁਨਿਕ ਤਮਿਲ ਵਿਚ ਇਕ ਅਜਿਹਾ ਮਹਾਂਕਾਵਿ ਲਿਖਿਆ ਜਾਵੇ ਜਿਸ ਵਿਚ ਮੱਧ ਕਾਲੀਨ ਪੰਡਤਾਊਪੁਣਾ ਅਤੇ ਅੰਧ-ਵਿਸ਼ਵਾਸ਼ ਨਾ ਹੋਵੇ। ਭਾਵ, ਇਸ ਦਾ 'ਸਿੱਧਾ ਸਾਦਾ ਬਿਆਨ, ਸਰਲ ਸ਼ੈਲੀ ਆਸਾਨ ਤੁਕਾਂਤ ਅਤੇ ਛੰਦ-ਪ੍ਰਬੰਧ ਆਮ ਆਦਮੀ ਦੀ ਸਮਝ ਵਿਚ ਆਵੇ ਅਤੇ ਉਹ ਇਸ ਨੂੰ ਪਸੰਦ ਕਰੇ। "ਪੰਚਾਲੀ ਸਪਤਮ" ਦਾ ਪਹਿਲਾ ਭਾਗ 1912 ਵਿਚ ਅਤੇ ਦੂਜਾ ਭਾਗ ਇਸ ਤੋਂ ਪੂਰੇ ਬਾਰਾਂ ਵਰ੍ਹੇ ਮਗਰੋਂ ਛਪਿਆ। ਭਾਵੇਂ ਭਾਰਤੀ ਨੇ ਆਪਣੇ ਮਹਾਂ ਕਾਵਿ ਵਿਚ ਮਹਾਂਭਾਰਤ ਦੇ ਇਕੋ ਮਸਲੇ ਉਤੇ ਜ਼ੋਰ ਦਿਤਾ ਹੈ, ਫੇਰ ਵੀ ਇਹ ਵਿਆਸ ਦੇ ਮਹਾਂ ਕਾਵਿ ਦੀ ਕੁੰਜੀ ਮੰਨਿਆਂ ਜਾਂਦਾ ਹੈ। ਪਹਿਲੀਆਂ ਘਟਨਾਵਾਂ ਹੌਲੀ ਹੌਲੀ ਪਾਠਕ ਨੂੰ ਉਸ ਭਿਆਨਕ ਘੜੀ ਤਕ ਲੈ ਆਉਂਦੀਆਂ ਹਨ ਜਦੋਂ ਦੁਸ਼ਾਸਨ ਦਰੋਪਦੀ ਦਾ ਚੀਰ ਹਰਣ ਲਈ ਉਠਦਾ ਹੈ। ਉਸ ਸਮੇਂ ਪਾਠਕ ਦੇ ਲੂੰ ਕੰਡਿਆ ਜਾਂਦੇ ਹਨ। ਉਹਦੇ ਮਨ ਵਿਚ ਉਥਲ ਪੁੱਥਲ ਹੋਣ ਲਗਦੀ ਹੈ। ਉਹ ਇਹ ਜਾਨਣ ਲਈ ਉਤਾਵਲਾ ਹੋ ਉਠਦਾ ਹੈ ਕਿ ਅਗਾਂਹ ਕੀ ਵਾਪਰੇਗਾ। ਫੇਰ ਚਮਤਕਾਰ ਹੋ ਜਾਂਦਾ ਹੈ ਅਤੇ ਜ਼ਿੰਦਗੀ ਮੁੜ ਕੇ ਆਪਣੀ ਤੋਰ ਤੁਰਨ ਲਗ ਪੈਂਦੀ ਹੈ, ਪਰ ਇਹ ਘਟਨਾ ਵੰਗਾਰ ਬਣ ਕੇ ਵਿਰੋਧੀ ਧਿਰਾਂ ਦੇ ਸਾਹਮਣੇ ਆ ਖਲੋਤੀ। ਉਹਨਾਂ ਲਈ ਹੁਣ ਪਿਛੇ ਹਟਣਾ ਮਰਨ ਬਰਾਬਰ ਹੋ ਗਿਆ ਸੀ। ਕਿਹੀ ਘੜੀ ਸੀ ਇਹ ਜਿਸ ਨੇ ਪਿਛੋਂ ਵਾਪਰਨ ਵਾਲੀਆਂ ਘਟਨਾਵਾਂ ਅਤੇ ਕੁਰੂਖੇਤਰ ਦੇ ਯੁਧ ਨੂੰ ਬੇਕਿਰਕ ਪਰ ਅਟੱਲ ਹੋਣੀ ਬਣਾ ਕੇ ਰਖ ਦਿਤਾ। ਇਹ ਵੀਰ ਗਾਥਾ ਇਸੇ ਪਲ ਤੋਂ ਇਕਦਮ ਸ਼ੁਰੂ ਹੋ ਜਾਂਦੀ ਹੈ। ਫੇਰ ਦੁਰਯੋਧਨ ਦੀਆਂ ਚਾਲਾਂ ਦਾ ਵਰਣਨ ਕੀਤਾ ਗਿਆ ਹੈ। ਉਸ ਪਿਛੋਂ ਪਾਂਡਵਾਂ ਦੀਆਂ 'ਪ੍ਰਤਿਗਿਆਵਾਂ' ਦਾ ਜ਼ਿਕਰ ਹੈ ਜਿਹਨਾਂ ਨੇ ਦੁਰਯੋਧਨ ਦੀ ਕਿਸਮਤ ਦਾ ਫੈਸਲਾ ਕਰ ਦਿਤਾ। ਇਹਨਾਂ ਸਾਰੀਆਂ ਘਟਨਾਵਾਂ ਨੂੰ ਲੈ ਕੇ ਭਾਰਤੀ ਨੇ ਬਹੁਤ ਹੀ ਸੁੰਦਰ ਕਵਿਤਾ ਰਚੀ ਜਿਸ ਵਿਚ ਮਹਾਂਕਾਵਿ ਦੀ ਰਵਾਨੀ ਹੈ ਅਤੇ ਦੁਖਾਤਕ ਨਾਟਕ ਦੀ ਤੀਬਰਤਾ ਵੀ।

ਇਸ ਮਹਾਂ ਕਾਵਿ ਦੇ ਪੰਜ ਸਰਗ ਜਾਂ ਖੰਡ ਹਨ। ਪਹਿਲਾ ਸਰਗ 'ਦੁਰਯੋਧਨ ਦੀ ਚਾਲ' ਪ੍ਰਾਰਥਨਾ ਨਾਲ ਆਰੰਭ ਹੁੰਦਾ ਹੈ। ਘੁਗ ਵਸਦਾ ਹਸਤਨਾਪੁਰ ਸ਼ਹਿਰ ਸਾਡੀਆਂ ਅੱਖਾਂ ਸਾਹਮਣੇ ਰੂਪਮਾਨ ਹੋ ਜਾਂਦਾ ਹੈ। ਛੇਤੀ ਹੀ ਅਸੀਂ ਦੁਰਯੋਧਨ ਦੇ ਦਰਬਾਰ ਵਿਚ ਆ ਜਾਂਦੇ ਹਾਂ ਅਤੇ ਉਹਦੇ ਭੈੜੇ ਇਰਾਦਿਆਂ ਦੀ ਝਲਕ ਸਾਨੂੰ ਦਿਖਾਈ ਦਿੰਦੀ ਹੈ। ਇਥੇ ਈਰਖਾ ਕੈਂਸਰ ਬਣ ਕੇ ਚੰਬੜੀ ਹੋਈ ਹੈ :—

ਗਾਂਡੀਵਧਾਰੀ ਅਰਜੁਨ ਯੋਧਾ ਹੈ,
ਪਾਂਡਵਾਂ ਦੇ ਵਿਚਕਾਰ।

ਦਿਓ-ਕੱਦ ਭੀਮ ਤੋਂ ਭੈਅ ਵੀ ਆਵੇ,
ਦੇਵੇ ਕਿਤੇ ਨਾ ਮਾਰ।

ਏਸੇ ਡਰ ਤੋਂ ਥਰ ਥਰ ਕੰਬਾਂ,
ਮਨ ਮੇਰੇ ਤੇ ਭਾਰ ।
ਮੇਰੇ ਤੋਂ ਵਧ ਕੌਣ ਹੈ,
ਦੁਖੀ ਅਤੇ ਲਾਚਾਰ ?

ਦੁਰਯੋਧਨ ਬਚਪਨ ਤੋਂ ਹੀ ਪਾਂਡਵ ਭਰਾਵਾਂ ਨਾਲ ਖ਼ਾਰ ਖਾਂਦਾ ਸੀ । ਭੀਮ ਨੂੰ ਤਾਂ ਉਹ ਦੇਖ ਕੇ ਹੀ ਸੜ ਜਾਂਦਾ ਸੀ । ਰਾਜਸੂਇਆ ਯੱਗ ਬੜੀ ਸ਼ਾਨ ਨਾਲ ਸੰਪੂਰਣ ਹੋਇਆ ਸੀ । ਦੁਰਯੋਧਨ ਨੂੰ ਇਸ ਦੀ ਸਫ਼ਲਤਾ ਕੰਡੇ ਵਾਂਗ ਚੁਭ ਰਹੀ ਸੀ :—

ਜਿਉਂ ਧਰਤੀ ਦੇ ਗਰਭ ਵਿਚ,
ਮਚਲੇ ਕੋਈ ਤੂਫ਼ਾਨ ।
ਕੜ ਪਾਟਣ 'ਤੇ ਆ ਗਿਆ,
ਮੱਚ ਗਿਆ ਘਮਸਾਨ ।
ਦਗ ਦਗ ਲਾਵਾ ਨਿਕਲਿਆ,
ਪਿਘਲ ਗਏ ਪਾਸ਼ਾਣ ।
ਦਿਉਂ ਸੜਿਆ ਉਹਦਾ ਕਾਲਜਾ,
ਮਨ ਹੋਇਆ ਪਰੇਸ਼ਾਨ ।
ਉਹਦਾ ਤਨ ਮਨ ਸਾੜਿਆ ਈਰਖਾ,
ਇਨਸਾਨ ਭਇਆ ਹੈਵਾਨ ।
ਉਹਨੂੰ ਮਿੱਟੀ ਮਿਲਦਾ ਜਾਪਿਆ,
ਸਭ ਗਰਵ ਤੇ ਸਵੈਮਾਨ ।

ਉਹ ਰੋਂਦਾ ਕੁਰਲਾਉਂਦਾ ਆਪਣੇ ਮਾਮੇ ਸ਼ਕੂਨੀ ਕੋਲ ਗਿਆ ਅਤੇ ਬਦਲਾ ਲੈਣ ਲਈ ਜ਼ੋਰ ਪਾਉਣ ਲਗ ਪਿਆ । ਪਾਂਡਵਾਂ ਵਿਰੁਧ ਨਿੱਕੇ ਮੋਟੇ ਗਿਲੇ ਤਾਂ ਉਹਨੂੰ ਪਹਿਲਾਂ ਵੀ ਬਥੇਰੇ ਸਨ । ਪਰ ਸਭ ਤੋਂ ਵਧ ਹੇਠੀ ਉਹਨੇ ਉਦੋਂ ਮਹਿਸੂਸ ਕੀਤੀ ਜਦੋਂ ਉਹ ਸੰਗਮਰਮਰ ਦੇ ਫ਼ਰਸ਼ ਉਤੇ ਤਿਲ੍ਹਕ ਕੇ ਡਿਗਿਆ ਅਤੇ ਦਰੋਪਦੀ ਉਹਨੂੰ ਦੇਖ ਕੇ ਖਿੜਖਿੜਾ ਕੇ ਹੱਸ ਪਈ । ਉਹਨੇ ਉਸੇ ਵੇਲੇ ਧਾਰ ਲਈ ਕਿ ਜਿੰਨਾ ਚਿਰ ਉਹਨੂੰ ਅਤੇ ਪਾਂਡਵਾਂ ਨੂੰ ਉਹ ਘਰੋਂ ਬੇਘਰ ਕਰਕੇ ਮੰਗਣ ਨਹੀਂ ਲਾ ਦਿੰਦਾ ਉਨਾ ਚਿਰ ਤਕ ਉਹ ਚੈਨ ਨਾਲ ਨਹੀਂ ਬੈਠੇਗਾ । ਸ਼ਕੂਨੀ ਨੇ ਚੌਪੜ ਦੀ ਬਾਜ਼ੀ ਲਾਉਣ ਦਾ ਸੁਝਾਅ ਦਿਤਾ । ਧਰਿਤਰਾਸ਼ਟਰ ਨੇ ਇਹ ਬੁਰਾ ਕੰਮ ਕਰਨ ਤੋਂ ਰੋਕਣ ਦੀ ਕੋਸ਼ਿਸ਼ ਕੀਤੀ । ਪਰ ਦੁਰਯੋਧਨ ਨੇ ਇਕ ਬੀਮਾਰ ਬੰਦੇ ਦੇ ਡਾਕਟਰ ਉਤੇ ਵਰ੍ਹ ਪੈਣ ਵਾਂਗ ਆਪਣੇ ਬੁੱਢੇ ਬਾਪ ਦੀ ਵਿਰੋਧਤਾ ਕੀਤੀ । ਬੁੱਢਾ ਬਾਦਸ਼ਾਹ ਸਿਰ ਪੈਣ ਵਾਲੇ ਇਸ ਦੁਖਾਂਤ ਉਤੇ ਝੂਰਦਾ ਤਾਂ ਜ਼ਰੂਰ ਰਿਹਾ ਪਰ ਇਸ ਹੋਣਹਾਰ ਨੂੰ ਰੋਕ ਨਾ ਸਕਿਆ । ਵਿਦੁਰ ਨੇ ਬਥੇਰੀ ਹਾਲ ਦੁਹਾਈ ਮਚਾਈ ਕਿ ਇਸ ਜਾਲ ਵਿਚ ਨਾ ਫਸਿਆ ਜਾਵੇ ਪਰ

ਯੁਧਿਸਟਰ ਨੇ ਬੜੇ ਸ਼ਾਂਤ ਭਾਵ ਨਾਲ ਇਹ ਵੰਗਾਰ ਕਬੂਲ ਕਰ ਲਈ। ਆਪਣੇ 'ਕਰਤੱਵ' ਦਾ ਪਾਲਣ ਕਰਨ ਹਿਤ ਉਹ ਚੌਪੜ ਦੀ ਬਾਜ਼ੀ ਲਾਉਣ ਵਾਸਤੇ, ਆਪਣੇ ਭਾਈਆਂ ਨੂੰ ਹਸਤਨਾਪੁਰ ਲੈ ਗਿਆ। ਦੂਜੇ ਸਰਗ 'ਚੌਪੜ ਦੀ ਬਾਜ਼ੀ' ਵਿਚ ਪਾਂਡਵ ਕੁੰਵਰ ਇਕ ਇਕ ਕਰਕੇ ਆਪਣਾ ਸਭ ਕੁਝ ਹਾਰ ਬੈਠਾ। ਵਿਦੁਰ ਦੀ ਨੇਕ ਸਲਾਹ ਉਤੇ ਕਿਸੇ ਨੇ ਵੀ ਅਮਲ ਨਾ ਕੀਤਾ। ਤੀਜੇ ਸਰਗ ਵਿਚ ਪਾਂਡਵ ਆਪਣੇ ਆਪ ਨੂੰ ਬਾਜ਼ੀ ਉਤੇ ਲਾ ਕੇ ਬੁਰੀ ਤਰ੍ਹਾਂ ਹਾਰ ਜਾਂਦੇ ਹਨ। ਇਉਂ ਨਿੱਜੀ ਆਜ਼ਾਦੀ ਖੁੱਸਣ ਨਾਲ ਉਹਨਾਂ ਦੀ ਹਾਲਤ ਕੱਖੋਂ ਹੌਲੀ ਹੋ ਜਾਂਦੀ ਹੈ। ਆਖ਼ਰ ਉਹ ਦਰੋਪਦੀ ਨੂੰ ਵੀ ਦਾਅ ਉਤੇ ਲਾ ਦਿੰਦੇ ਹਨ। ਕਿਸਮਤ ਇਥੇ ਵੀ ਉਹਨਾਂ ਨੂੰ ਧੋਖਾ ਦੇ ਜਾਂਦੀ ਹੈ। ਦਰੋਪਦੀ ਨੂੰ ਬਾਂਦੀ ਬਣਨਾ ਪੈਂਦਾ ਹੈ। ਚੌਥਾ ਸਰਗ, 'ਦਰੋਪਦੀ ਦਾ ਚੀਰ ਹਰਣ', ਬੜੇ ਕਰੁਣਾਮਈ ਵਰਣਨ ਨਾਲ ਆਰੰਭ ਹੁੰਦਾ ਹੈ :—

ਹੈ ਕੋਈ ਇਸ ਸੰਸਾਰ ਵਿਚ,
ਇਹੋ ਜਿਹਾ ਨਰ-ਨਾਰ ?
ਚਮੜੇ ਖ਼ਾਤਰ ਆਪਣਾ,
ਲਾਲ ਦਵੇ ਜੋ ਮਾਰ ?
ਚਮੜੀ ਉਹਦੀ ਲਾਹ ਕੇ,
ਜੁੱਤੇ ਕਰੇ ਤਿਆਰ ?
ਭੇੜ ਪਿਆ ਸ਼ਹਿਜ਼ਾਦਿਆਂ,
ਪਰ ਕੀ ਇਹ ਵਿਵਹਾਰ ?
ਕਿਉਂ ਚਿੜੀਆਂ ਦੀ ਮੌਤ ਤੇ,
ਹੱਸਣ ਇੰਜ ਗੰਵਾਰ ?
ਪੰਚਾਲੀ ਦਾ ਦੋਸ਼ ਕੀ—
ਉਹ ਕਿਉਂ ਬਣੇ ਸ਼ਿਕਾਰ ?

ਇਹ ਬਹੁਤ ਦਰਦਨਾਕ ਦ੍ਰਿਸ਼ ਹੈ। ਪਾਂਡਵ ਲਾਚਾਰ ਅਤੇ ਭੈਭੀਤ ਹਨ, ਦੁਰਯੋਧਨ ਅਤੇ ਉਸ ਦੀ ਢਾਣੀ ਜਿੱਤ ਦੀ ਖ਼ੁਸ਼ੀ ਵਿਚ ਫੁੱਲੀ ਨਹੀਂ ਸਮਾਉਂਦੀ, ਵਿਦੁਰ ਦੀ ਹਾਲ ਪਾਹਰਿਆ, ਫਿਟਕਾਰਾਂ ਅਤੇ ਦਲੀਲਾਂ ਬੇਅਸਰ ਸਾਬਤ ਹੋ ਜਾਂਦੀਆਂ ਹਨ; ਅਤੇ ਦੁਸ਼ਟ ਕੌਰਵ ਰਾਜੇ 'ਗੁਲਾਮ' ਦਰੋਪਦੀ ਵਲ ਦੇਖ ਦੇਖ ਚਾਂਘਰਾਂ ਮਾਰਦੇ ਹਨ। ਅਖ਼ੀਰ ਅਸੀਂ ਅੰਤਿਮ ਸਰਗ 'ਪ੍ਰਤਿਗਿਆ' ਤੇ ਪੁਜ ਜਾਂਦੇ ਹਾਂ। ਦੁਸਾਸ਼ਨ ਦਰੋਪਦੀ ਨੂੰ ਵਾਲਾਂ ਤੋਂ ਫੜ ਕੇ ਘੜੀਸਦਾ ਹੋਇਆ ਕੌਰਵਾਂ ਦੇ ਦਰਬਾਰ ਵਿਚ ਲੈ ਆਉਂਦਾ ਹੈ। ਉਹਨੂੰ ਬਚਾਉਣ ਲਈ ਕਿਸੇ ਵੀ ਕਸ਼ੱਤਰੀ ਦੀ ਹਿੰਮਤ ਨਹੀਂ ਪੈਂਦੀ। ਜੂਏ ਦੀ ਬਾਜ਼ੀ ਵਿਚ ਹਾਰੇ ਹੋਏ ਗੁਲਾਮ ਪਾਂਡਵ ਨਿਪੁੰਸਕ ਹੋ ਜਾਂਦੇ ਹਨ। ਦਰੋਪਦੀ ਦੀਆਂ ਮਿੰਨਤਾਂ ਅਤੇ ਤਰਲਿਆਂ ਦੀ ਕੋਈ ਪਰਵਾਹ ਨਹੀਂ ਕਰਦਾ। ਇਥੋਂ ਤਕ ਕਿ ਪੂਜਨੀਕ

ਭੀਸ਼ਮ ਦੀ ਵੀ ਇਥੇ ਕੋਈ ਪੇਸ਼ ਨਹੀਂ ਜਾਂਦੀ। ਉਹ ਕਾਇਰਾਂ ਵਾਂਗ ਦਲੀਲਾਂ ਦੇਣ ਲੱਗ ਪੈਂਦਾ ਹੈ :—

ਰੀਤ ਪੁਰਾਤਨ ਕਾਲ ਦੀ,
ਔਰਤ ਮਰਦ ਸਮਾਨ।
ਪਰ ਹੁਣ ਵਕਤ ਹੈ ਬਦਲਿਆ,
ਔਰਤ ਬਣੀ ਗੁਲਾਮ।
ਔਰਤ ਬਣੀ ਗੁਲਾਮ,
ਜਿਵੇਂ ਹਨ ਮੱਝੀਆਂ ਗਾਈਆਂ।
ਇਸ ਵੇਚਣ ਪ੍ਰਵਾਨ,
ਹੈ ਕੀਤਾ ਧਰਮ-ਨਿਆਈਆਂ।
ਵਾਂਗ ਗੁਲਾਮਾਂ ਇਸ ਦੀਆਂ,
ਲੱਗ ਸੱਕਣ ਸਾਈਆਂ।

ਮੰਨਦਾਂ ਬਹੁਤ ਵਧੀਕੀਆਂ,
ਹਨ ਇਥੇ ਹੋਈਆਂ!

ਸੱਭੇ ਹੱਦਾਂ ਟੱਪੀਆਂ,
ਲੱਜ ਸ਼ਰਮਾਂ ਮੋਈਆਂ!
ਸ਼ਾਸਤਰਾਂ ਦੀਆਂ ਰੀਤਾਂ,
ਹੀ ਅੱਜ ਦੁਸ਼ਮਣ ਹੋਈਆਂ।
ਅੰਦਰੋਂ ਦੁਖੀ ਮੈਂ ਬਹੁਤ ਹਾਂ,
ਤੱਕ ਪਾਂਡਵ ਦੀ ਹਾਰ।
ਪਰ ਮੈਂ ਧਰਮ ਦੇ ਸਾਹਮਣੇ,
ਬੇਬਸ ਤੇ ਲਾਚਾਰ।

ਉਹਦੀਆਂ ਦਲੀਲਾਂ ਦਾ ਉੱਤਰ ਦਰੋਪਦੀ ਇਉਂ ਦਿੰਦੀ ਹੈ :—

ਏਨਾਂ ਸੁਣਿਆ ਬੋਲਦਾ, ਭੀਸ਼ਮ ਜਿਹਾ ਇਨਸਾਨ।
ਕਹੇ ਦਰੋਪਦ ਬੇਨਤੀ, ਸੁਣੋ ਮੇਰੀ ਸ੍ਰੀਮਾਨ।
ਸੀਤਾ ਹਰ ਕੇ ਲੈ ਗਿਆ, ਜਦ ਸੀ ਰਾਵਣ ਨੀਚ।
ਜਾਇ ਬਿਠਾਇਆ ਉਸ ਨੂੰ, ਅਸ਼ੋਕ-ਵਾਟਿਕਾ ਬੀਚ।
ਸੱਦੇ ਉਸਨੇ ਆਪਣੇ, ਮੰਤਰੀ ਅਤੇ ਵਜ਼ੀਰ।
ਦੱਸੀ ਸਾਰੀ ਵਾਰਤਾ, ਧੁਰ ਤੋਂ ਜਿਵੇਂ ਅਖ਼ੀਰ।
ਐਨ ਤੁਹਾਡੇ ਵਾਂਕਣਾਂ, ਖੜ੍ਹਕੇ ਓਹਦੇ ਕੋਲ।

ਇਕ ਅਵਾਜ਼ੇ ਸਭਸ ਨੇ, ਬੋਲੇ ਇਹੋ ਬੋਲ :—
"ਕੀਤਾ ਬਿਲਕੁਲ ਠੀਕ ਹੈ, ਤੂੰ ਸ਼ਾਹਾਂ ਦੇ ਸ਼ਾਹ !
ਐਸੇ ਮੌਕੇ ਧਰਮ ਵੀ, ਦੇਂਦਾ ਇਹੋ ਸਲਾਹ !!"
ਜਦੋਂ ਸਿੰਘਾਸ਼ਣ ਬੈਠਦਾ, ਬੰਦਾ ਕੋਈ ਜ਼ਲੀਲ ।
ਸ਼ਾਸਤਰਾਂ ਤੋਂ ਆਪਣੇ ਹੱਕ ਵਿਚ ਲਏ ਦਲੀਲ ।
ਧੀਆ ਭੈਣਾਂ ਵਾਲਿਓ, ਕਿੱਥੇ ਘੱਲੀ ਮੱਤ ?
ਕੀ ਇਹ ਔਰਤ ਜ਼ਾਤ ਤੇ, ਜ਼ੁਲਮ ਦੀ ਨਹੀਂ ਹੈ ਅੱਤ ?
ਕਿਥੇ ਗਿਆ ਬਲ ਤੁਸਾਂ ਦਾ, ਮਰਿਆ ਕਿਉਂ ਅਹਿਸਾਸ ?
ਮੁਰਦਾ ਆਖੂ ਤੁਸਾਂ ਨੂੰ, ਸਦਾ ਲਈ ਇਤਿਹਾਸ ।

ਭੀਮ ਇਕੱਲਾ ਇਸ ਅਤਿਆਚਾਰ ਵਿਰੁਧ ਆਵਾਜ਼ ਉਠਾਉਂਦਾ ਹੈ । ਕਾਨੂੰਨ ਦੀਆਂ ਨਜ਼ਰਾਂ ਵਿਚ ਗੁਲਾਮ ਹੋਣ ਕਰਕੇ ਉਹ ਕੌਰਵਾਂ ਤੋਂ ਇਸ ਅਪਮਾਨ ਦਾ ਬਦਲਾ ਨਹੀਂ ਲੈ ਸਕਦਾ । ਇਸ ਤੋਂ ਇਲਾਵਾ ਉਹ ਸਮਝਦਾ ਹੈ ਕਿ ਦਰੋਪਦੀ ਦੇ ਦੁੱਖਾਂ ਦਾ ਜ਼ਿਮੇਂਵਾਰ ਯੁਧਿਸ਼ਟਰ ਹੈ । ਸੋ ਉਹ ਆਪਣੇ ਛੋਟੇ ਭਾਈ ਨੂੰ ਕਹਿੰਦਾ ਹੈ :—

ਭੀਮ ਕਹੇ ਸਹਿਦੇਵ ਨੂੰ, ਪੂਰੇ ਗੁੱਸੇ ਨਾਲ ।
ਹੋਰ ਨਾ ਜਰਿਆ ਜਾਂਵਦਾ, ਜੋ ਕੀਤਾ ਇਸ ਹਾਲ ।
ਝਟ-ਪਟ ਜਾ ਕੇ ਲਿਆ ਤੂੰ, ਬਲਦੀ ਹੋਈ ਮਸ਼ਾਲ ।
ਇਹ ਟੁੱਟੇ ਹੱਥੀਂ ਖੇਡਿਆ, ਇਦ੍ਹੇ ਹੱਥ ਦਿਆਂ ਮੈਂ ਜਾਲ ।

ਕੌਰਵਾਂ ਵਿਚੋਂ ਕੇਵਲ ਵਿਕਰਨ ਹੈ ਜੋ ਇਸ ਜ਼ੁਲਮ ਵਿਰੁਧ ਹਾਅ ਦਾ ਨਾਹਰਾ ਮਾਰਦਾ ਹੈ । ਪਰ ਉਹਦੀ ਆਵਾਜ਼ ਕਰਨ ਦੇ ਇਹਨਾਂ ਗੁੱਸੇ ਭਰੇ ਅਤੇ ਕੜਕਵੇਂ ਬੋਲਾਂ ਵਿਚ ਦਬ ਕੇ ਰਹਿ ਜਾਂਦੀ ਹੈ :—

"ਦਰੋਪਦੀ ਦੇ ਕਪੜੇ ਲਾਹ ਸੁੱਟੋ ਤਾਂਕਿ ਦੁਨੀਆਂ ਨੂੰ ਪਤਾ ਲੱਗ ਜਾਵੇ ਕਿ ਇਹ ਹੁਣ ਮਹਾਰਾਣੀ ਨਹੀਂ ਸਗੋਂ ਦੁਰਯੋਧਨ ਦੀ ਮਾਮੂਲੀ ਦਾਸੀ ਹੈ !" ਸ਼ਾਹੀ ਦਰਬਾਰ 'ਚ ਬੈਠੇ ਸੈਂਕੜੇ ਜੋਧਿਆਂ ਸਾਹਮਣੇ ਦਰੋਪਦੀ ਦੀ ਬੜੇ ਘਿਨੌਣੇ ਢੰਗ ਨਾਲ ਬੇਇਜ਼ਤੀ ਅਤੇ ਬਦਨਾਮੀ ਕੀਤੀ ਜਾਂਦੀ ਹੈ, ਪਰ ਦਰਬਾਰੀ ਮਿੱਟੀ ਦੇ ਮਾਧੋਆਂ ਵਾਂਗ ਬੈਠੇ ਰਹਿੰਦੇ ਹਨ । ਬੇਬਸ ਅਤੇ ਲਾਚਾਰ । ਜਿਉਂ ਹੀ ਦੁਸ਼ਾਸ਼ਨ ਦਰੋਪਦੀ ਦੇ ਵਸਤਰ ਉਤਾਰਨ ਲਈ ਅੱਗੇ ਵਧਦਾ ਹੈ ਤਾਂ ਉਹ ਸੋਚਦੀ ਹੈ ਕਿ ਉਹਨੂੰ ਕਿਸੇ ਨਾ ਕਿਸੇ ਤਰ੍ਹਾਂ ਆਪਣਾ ਬਚਾਉ ਜ਼ਰੂਰ ਕਰਨਾ ਚਾਹੀਦਾ ਹੈ । ਨਹੀਂ ਤਾਂ, ਪਤਾ ਨਹੀਂ ਕੀ ਭਾਣਾ ਵਰਤ ਜਾਵੇ ? ਪਰ ਉਹ ਕਰੇ ਕੀ ? ਇਸ ਘੋਰ ਸੰਕਟ ਸਮੇਂ ਉਹਦੀ ਮਦਦ ਲਈ ਬਹੁੜੇਗਾ ਕੌਣ ? ਸਭ ਪਾਸਿਉਂ ਨਿਰਾਸ ਹੋ ਕੇ ਉਹ ਆਪਣੇ ਜੀਵਨ ਦੀ ਬੇੜੀ ਰੱਬ ਦੇ ਆਸਰੇ ਛਡ ਦਿੰਦੀ ਹੈ । ਧਰਤੀ ਦੇ ਬੰਦਿਆਂ ਤੋਂ ਮਦਦ ਦੀ ਉਹਨੂੰ ਕੋਈ ਆਸ

ਨਹੀਂ ਰਹਿੰਦੀ। ਪਰ ਉਸ ਪਰਮ ਦਿਆਲੂ ਪਰਮਾਤਮਾ ਦੀ ਕ੍ਰਿਪਾਲਤਾ ਉਤੇ ਉਸ ਦਾ ਵਿਸ਼ਵਾਸ਼ ਅਟੱਲ ਹੈ। ਸੋ ਉਹ ਬਾਕੀ ਵਸਤਰਾਂ ਵਿਚੋਂ ਆਪਣੇ ਦੋਵੇਂ ਹੱਥ ਬਾਹਰ ਕਢਦੀ ਹੈ ਤੇ ਉਪਰ ਚੁਕ ਕੇ ਜੋੜਦੀ ਹੈ ਅਤੇ ਰਖਿਆ ਲਈ ਅਰਦਾਸ ਕਰਦੀ ਹੈ। ਉਹੀ ਉਹਦੀ ਅੰਤਿਮ ਟੇਕ ਹੈ, ਬਿਲਕੁਲ ਉਵੇਂ ਜਿਵੇਂ ਬਲੂੰਗੜੇ ਨੂੰ ਮਾਂ ਬਿੱਲੀ ਉਤੇ ਭਰੋਸਾ ਹੁੰਦਾ ਹੈ। ਗੀਤਾ ਦਾ ਤਮਿਲ ਅਨੁਵਾਦ ਭਾਰਤੀ ਨੇ ਆਪ ਕੀਤਾ ਸੀ। ਉਸ ਵਿਚ ਇਕ ਸ਼ਲੋਕ ਹੈ : "ਸਾਰੇ ਧਰਮ ਛਡ ਦਿਹ ਅਤੇ ਕੇਵਲ 'ਮੇਰੇ' ਉਤੇ ਟੇਕ ਰਖ। ਡਰ ਨਾ, ਮੈਂ ਤੈਨੂੰ ਸਾਰੇ ਗੁਨਾਹਾਂ ਅਤੇ ਬੁਰਾਈਆਂ ਤੋਂ ਮੁਕਤ ਕਰ ਦਿਆਂਗਾ।" ਭੂਮਿਕਾ ਵਿਚ ਇਸ ਸ਼ਲੋਕ ਦਾ ਜ਼ਿਕਰ ਕਰਦਿਆਂ ਉਹਨੇ ਲਿਖਿਆ ਹੈ :—

"ਸ੍ਰੀ ਰਾਮਾਨੁਜ ਆਚਾਰੀਆ ਨੇ ਫੁਰਮਾਇਆ ਹੈ ਕਿ ਜਦੋਂ ਕੋਈ ਸੰਸਾਰ-ਰੂਪੀ ਸਮੁੰਦਰ ਵਿਚ ਫਸ ਜਾਵੇ ਤਾਂ ਉਹਨੂੰ ਹੱਥ ਖੜ੍ਹੇ ਕਰਕੇ ਆਪਣੇ ਆਪ ਨੂੰ ਪਰਮਾਤਮਾ ਦੇ ਆਸਰੇ 'ਤੇ ਛਡ ਦੇਣਾ ਚਾਹੀਦਾ ਹੈ। ਬਿਲਕੁਲ ਉਵੇਂ ਜਿਵੇਂ ਕੋਈ ਬੰਦਾ ਪਾਣੀ ਵਿਚ ਡੁਬਣ ਲਗਿਆਂ ਆਪਣੇ ਹੱਥ ਖੜ੍ਹੇ ਕਰ ਲੈਂਦਾ ਹੈ। (ਭਾਵ, ਉਹ ਹੱਥ ਪੈਰ ਮਾਰਨੇ ਛਡ ਦਿੰਦਾ ਹੈ।) ਪ੍ਰਹਿਲਾਦ ਅਤੇ ਦਰੋਪਦੀ ਦੀ ਜ਼ਿੰਦਗੀ ਇਸ ਸੱਚ ਦੀ ਜਿਉਂਦੀ ਜਾਗਦੀ ਮਿਸਾਲ ਹੈ। ਜਿਉਂ ਹੀ ਉਹ ਆਪਣੇ ਦੋਵੇਂ ਹਥ ਵਸਤਰਾਂ 'ਚੋਂ ਬਾਹਰ ਕਢ ਕੇ ਆਪਣੇ ਸਿਰ ਤੋਂ ਉਪਰ ਲੈ ਜਾਂਦੀ ਹੈ ਤਾਂ ਭਗਵਾਨ ਕ੍ਰਿਸ਼ਨ ਦੀ ਕ੍ਰਿਪਾ ਸਦਕਾ ਉਹਦੇ ਚੀਰ (ਵਸਤਰ) ਮੁੱਕਣ ਵਿਚ ਨਹੀਂ ਆਉਂਦੇ ਅਤੇ ਦੁਸਾਸ਼ਨ ਦੇ ਹੱਥ ਚੀਰ ਲਾਹੁੰਦਿਆ ਅੰਤ ਨੂੰ ਹਾਰ ਹੁੱਟ ਕੇ ਡਿਗ ਪੈਂਦੇ ਹਨ। ਤੇ ਇਉਂ ਦਰੋਪਦੀ ਦੀ ਲਾਜ ਰਹਿ ਜਾਂਦੀ ਹੈ।" ਦਰੋਪਦੀ ਦੀ ਪ੍ਰਾਰਥਨਾ ਦੀ ਧੁਨੀ ਉਹਦੇ ਆਲੇ ਦੁਆਲੇ ਪਸਰੇ ਦੂਸ਼ਿਤ ਵਾਤਾਵਰਣ ਨੂੰ ਚੀਰਦੀ ਹੋਈ ਗਗਨ ਵਿਚ ਗੂੰਜ ਉਠਦੀ ਹੈ। ਤਾਂਕਿ ਭਗਵਾਨ ਕ੍ਰਿਸ਼ਨ ਆਪਣੀ ਅਪਾਰ ਕ੍ਰਿਪਾ ਦੁਆਰਾ ਉਹਦੀ ਲਾਜ ਰਖ ਲੈਣ :—

ਅਗਨੀ, ਪਾਣੀ, ਪ੍ਰਿਥਵੀ, ਵਾਯੂ ਅਤੇ ਅਕਾਸ਼।<br>
ਹਰ ਤੱਤ ਦੇ ਵਿਚ ਤੂੰ, ਹਰ ਥਾਂ ਤੇਰਾ ਵਾਸ।<br>
ਸੁੰਨ ਸਮਾਧੀ ਲਾਉਣ ਜੋ, ਧਰ ਤੇਰਾ ਵਿਸ਼ਵਾਸ਼।<br>
ਤੂੰ ਤਿਨਾਂ ਦੇ ਹਿਰਦਿਆਂ, ਪਸਰੇਂ ਬਣ ਪ੍ਰਕਾਸ਼।<br>
ਤੂੰ ਆਨੰਦ ਦੀ ਮੂਰਤੀ, ਹਰ ਮੌਕੇ ਹਰ ਹਾਲ।<br>
ਕੰਵਲ ਪੁਸ਼ਪ ਵਿਚ ਸ਼ੋਭਦਾ, ਲੱਛਮੀ ਜੀ ਦੇ ਨਾਲ।<br>
ਹੇਠਾਂ ਤੇਰੇ ਫੈਲਿਆ, ਦੂਰ ਤੀਕ ਵਣ-ਤਾਲ।<br>
ਗਰੁੜ-ਚੜ੍ਹੀ ਤੂੰ ਜੋਤ ਹੈ, ਉਡਦੀ ਦੂਰ ਅਨੰਤ।<br>
ਤੂੰ ਹੀ ਹਰ ਇਕ ਗਿਆਨ ਦਾ, ਆਦਿ, ਮੱਧ ਤੇ ਅੰਤ।<br>
ਤੇਰੇ ਰੌਸ਼ਨ ਮੁੱਖ ਤੇ, ਸੱਚ ਦਾ ਹੈ ਪਰਵਾਰ।<br>
ਦਰੋਪਦ ਦੀ ਰੱਖਿਆ ਕਰੋ, ਮੇਰੇ ਕ੍ਰਿਸ਼ਨ ਮੁਰਾਰ।

ਭਾਵੇਂ ਇਸ ਮਹਾਂਕਾਵਿ ਵਿਚ ਹੋਰ ਬੜੀਆਂ ਸੁੰਦਰ ਕਵਿਤਾਵਾਂ ਹਨ ਪਰ ਇਹ ਪ੍ਰਾਰਥਨਾ ਆਪਣੀ ਮਿਸਾਲ ਆਪ ਹੈ। ਇਸ ਵਿਚ ਜੁਗਾਂ ਜੁਗਾਂਤਰਾਂ ਤੋਂ ਦੁੱਖ ਭੋਗ ਰਹੀ ਔਰਤ ਦੀ ਹੂਕ ਹੈ। ਮੂਲ ਪ੍ਰਾਰਥਨਾ ਵਿਚ ਹਰ ਸ਼ਬਦ ਦੀ ਚੋਣ ਸਹੀ ਹੈ ਅਤੇ ਉਹ ਢੁਕਵੀਂ ਥਾਂ 'ਤੇ ਵਰਤਿਆ ਗਿਆ ਹੈ :—

ਜਿਵੇਂ ਆਉਂਦੀ ਬਦਨਾਮੀ ਹੈ ਝੂਠਿਆਂ ਲਈ,
ਨੇਕ-ਨਾਮਾਂ ਨੂੰ ਸ਼ੁਹਰਤਾਂ ਆਉਂਦੀਆਂ ਨੇ।
ਜਿਵੇਂ ਨਾਰੀ ਦੇ ਹਿਰਦੇ 'ਚ ਦਇਆ ਆਵੇ,
ਛੱਲਾਂ ਸਾਗਰੀਂ ਨਹੀਂ ਮਿਉਂਦੀਆਂ ਨੇ।
ਮਹਿਮਾ ਮਾਂ ਦੀ ਗਾਂਵਦੇ ਜਦੋਂ ਲੋਕੀਂ,
ਤਦੋਂ ਕਿਸਮਤਾਂ ਅਰਸ਼ਾਂ ਨੂੰ ਛੂਹੰਦੀਆਂ ਨੇ।
ਲਾਹ ਲਾਹ ਦੁਸਾਸ਼ਨ ਦੇ ਹੱਥ ਥੱਕੇ,
ਐਪਰ ਸਾੜ੍ਹੀਆਂ ਖ਼ਤਮ ਨਾ ਹੋਂਦੀਆਂ ਨੇ।
ਓਸ ਬੰਸਰੀ ਵਾਲੇ ਦੀ ਮਿਹਰ ਸਦਕਾ,
ਜਾਣੋ ਬਸਤਰਾਂ ਵਾਲੀ ਅਖ਼ੀਰ ਹੋ ਗਈ।
ਕਿੰਨੇ ਚੀਰ ਓਥੇ ਕਿੰਨੇ ਰੰਗ ਓਥੇ,
ਕੌਰਵ ਸਭਾ ਸਾਰੀ ਚੀਰ ਚੀਰ ਹੋ ਗਈ।

ਸੋ ਦਰੋਪਦੀ ਦੀ ਸੁਣੀ ਗਈ ਤੇ ਇਜ਼ਤ ਬਚ ਗਈ। ਇਹ ਇਕ ਚਮਤਕਾਰੀ ਘਟਨਾ ਹੈ। ਪਰ ਚਮਤਕਾਰ ਤਾਂ ਹੁਣ ਵੀ ਵਾਪਰਦੇ ਹਨ। ਰੱਬ ਅਟੱਲ ਸਚਾਈ ਹੈ। ਉਹਦੀ ਕ੍ਰਿਪਾ ਨਿਰੰਤਰ ਵਗਦੇ ਪਾਣੀ ਵਾਂਗ ਹੈ ਜੋ ਹਿੰਦੂ ਜੀਵਨ-ਮਰਿਆਦਾ ਵਿਚ ਨਵਾਂ ਦਮ ਭਰਦੀ ਰਹਿੰਦੀ ਹੈ :—

ਜਦੋਂ "ਅੰਤ ਦੁਸਾਸ਼ਨ ਥੱਕਿਆ,
ਅਤੇ ਡਿੱਗਿਆ ਧਰਮ ਤੇ ਆ!"
ਕੁੱਲ ਕੱਠੇ ਹੋਏ ਸ਼ਹਿਜ਼ਾਦਿਆਂ,
ਝੱਟ ਦਿਤਾ ਸ਼ੋਰ ਮਚਾ।
ਤੂੰ ਉਚੀ! ਸਦਾ ਹੀ ਉਚੜੀ,
ਤੇਰਾ ਸਦਾ ਹੀ ਉਚਾ ਨਾਂ।
ਹੈ ਧੰਨ ਤੇਰੀ ਕਿਰਪਾਲਤਾ—
ਤੂੰ ਧੰਨ ਹੈ ਸ਼ਕਤੀ ਮਾਂ।
ਹਰ ਪਾਸੇ ਜੈ ਜੈ ਕਾਰ ਸੀ,
ਹਰ ਹਿਰਦੇ ਵਿਚ ਹੁਲਾਸ।
ਬੱਸ ਸ਼ਰਮ-ਛਤਰ ਦੇ ਹੇਠ ਇਕ,
ਸੀ ਬੈਠਾ ਕੁਰੂ ਉਦਾਸ।

ਇਸ ਜ਼ਬਰਦਸਤ ਦ੍ਰਿਸ਼ ਦੇ ਫਲਸਰੂਪ ਕਈ 'ਨਤੀਜੇ' ਸਾਡੇ ਸਾਹਮਣੇ ਆਉਂਦੇ ਹਨ। ਦਰੋਪਤੀ ਬੜੀ ਭਿਆਨਕ ਪ੍ਰਤਿਗਿਆ ਕਰਦੀ ਹੈ। ਇਸ ਬਾਰੇ ਕੇ. ਆਰ. ਸ੍ਰੀਨਿਵਾਸ ਆਇੰਗਰ ਨੇ ਇਉਂ ਲਿਖਿਆ ਹੈ :—

"ਕੱਲੀ ਕਾਰੀ ਔਰਤ, ਘਿਨੌਣੇ ਅਤੇ ਘੋਰ ਅਨਿਆਂ ਦੀ ਸ਼ਿਕਾਰ, ਜਿਸ ਨੂੰ ਇਸ ਬੌਣੀ ਦੁਨੀਆਂ ਨੇ ਅਪਮਾਨਿਤ ਅਤੇ ਤਬਾਹ ਕਰਨ ਦੀ ਸਾਜਿਸ਼ ਰਚੀ, ਕਿੰਨੀ ਬੁਲੰਦ ਨਜ਼ਰ ਆਉਂਦੀ ਹੈ, ਉਹਦਾ ਦਿਲ ਸੁਕਰਾਨੇ ਦੀ ਭਾਵਨਾ ਨਾਲ ਭਰ ਜਾਂਦਾ ਹੈ, ਅੱਖਾਂ ਵਿਚੋਂ ਮਾਰੂ ਅੱਗ ਦੇ ਭਾਂਬੜ ਮੱਚ ਉਠਦੇ ਨੇ, ਦਰੋਪਦੀ ਬਦਲਾ ਲੈਣ ਵਾਲੀ ਭਿਅੰਕਰ ਚੰਡਿਕਾ ਦਾ ਰੂਪ ਧਾਰ ਲੈਂਦੀ ਹੈ, ਉਹਦੇ ਵਾਲ ਖਿੱਲਰ ਕੇ ਅਣਿਆਲੇ ਤੀਰ ਬਣ ਜਾਂਦੇ ਹਨ ਤੇ ਅਤਿ ਕ੍ਰੋਧ ਵਿਚ ਲਾਵਾ ਉਗਲਦੀ ਹੋਈ, ਉਹ ਆਪਣੇ ਨੀਚ ਦੋਖੀਆਂ ਵੱਲ ਪਰਤਦੀ ਹੈ ਅਤੇ ਅਟੱਲ ਪ੍ਰਤਿਗਿਆ ਕਰਦੀ ਹੈ ਜੋ ਕੌਰਵਾਂ ਦੇ ਸਰਵਨਾਸ਼ ਦੀ ਸੂਚਕ ਹੈ।" ਭੀਮ, ਦੁਰਯੋਧਨ ਅਤੇ ਦੁਸਾਸ਼ਨ ਨੂੰ ਮਿੱਟੀ ਵਿਚ ਮਿਲਾ ਦੇਣ ਦਾ ਪ੍ਰਣ ਕਰਦਾ ਹੈ। ਅਰਜੁਨ ਪ੍ਰਤਿਗਿਆ ਕਰਦਾ ਹੈ ਕਿ ਉਹ ਕਰਣ ਦਾ ਖੁਰਾ ਖੋਜ ਮਿਟਾ ਕੇ ਦਮ ਲਵੇਗਾ। ਪਰ ਦਰੋਪਦੀ ਦਾ ਪ੍ਰਣ ਸਭ ਤੋਂ ਵਧ ਭਿਅੰਕਰ ਹੈ :—

ਭਰੀ ਸਭਾ ਵਿਚ ਜਿਹਨਾਂ ਨੇ, ਰੋਲੀ ਮੇਰੀ ਪੱਤ।
ਨਾਲ ਦੁਸ਼ਾਸਨ ਰਲੇਗੀ, ਦੁਰਯੋਧਨ ਦੀ ਰੱਤ।
ਦੋ ਦੁਸ਼ਟਾਂ ਦੀ ਰੱਤ ਨੂੰ, ਇੰਜ ਮਿਲਾ ਕੇ ਨਾਲ।
ਦੋਹੀਂ ਹੱਥੀਂ ਖੂਨ ਸੰਗ, ਰੰਗਸਾਂ ਆਪਣੇ ਵਾਲ।
ਫੇਰ ਕਰਾਂ ਇਸ਼ਨਾਨ ਮੈਂ, ਮਲ ਮਲ ਧੋਵਾਂ ਕੇਸ।
ਜਦ ਤਕ ਇੰਜ ਨਾ ਕਰ ਸਕਾਂ, ਨਹੀਂ ਲਾਵਾਂਗੀ ਵੇਸ।
ਜਦ ਤਕ ਪ੍ਰਣ ਨਹੀਂ ਪੁੱਗਦਾ, ਕੇਸ ਨਾ ਬੰਨ੍ਹਾਂ ਮੂਲ।
ਖੁਲ੍ਹੇ ਰਹਿਣਗੇ ਸੀਸ ਤੇ, ਜਿਉਂ ਜਗਲ ਦੀ ਸੂਲ।

ਇਹ ਔਰਤ ਜ਼ਾਤ ਨਾਲ ਘੋਰ ਅਤਿਆਚਾਰ ਦੀ ਗਾਥਾ ਹੈ। ਦਰੋਪਤੀ ਦਾ ਦ੍ਰਿੜ੍ਹ ਪ੍ਰਣ ਸਮੁੱਚੀ ਦੁਖਿਆਰੀ ਔਰਤ ਜ਼ਾਤ ਦੀ ਪ੍ਰਤਿਨਿੱਧਤਾ ਕਰਦਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਥੇ ਭਾਰਤੀ ਭਵਿਖ ਬਾਣੀ ਕਰਦਾ ਹੈ ਕਿ ਆਉਣ ਵਾਲੀ ਹਿੰਦੁਸਤਾਨੀ ਨਾਰੀ ਕੇਵਲ ਮਾਂ ਹੀ ਨਹੀਂ ਸਗੋਂ ਸ਼ਕਤੀ ਮਾਂ ਬਣ ਕੇ ਉਭਰੇਗੀ। ਇਸ ਸ਼ਕਤੀ ਬਿਨਾਂ ਆਦਮੀ ਦੀ ਜ਼ਿੰਦਗੀ ਦਾ ਕੋਈ ਅਰਥ ਨਹੀਂ।

ਭਾਰਤੀ ਦੀ ਦਰੋਪਦੀ ਹਿੰਦੁਸਤਾਨ ਦੀ ਵਧ ਰਹੀ ਸਿਆਸੀ ਚੇਤਨਾ ਦੀ ਪ੍ਰਤੀਕ ਵੀ ਹੈ। ਪੀ. ਮਹਾਂਦੇਵਨ ਇਸ ਮਹਾਂਕਾਵਿ ਨੂੰ ਭਾਰਤੀ ਦਾ ਰਾਜਨੀਤਕ ਵਿਦਰੋਹ ਕਹਿੰਦਾ ਹੈ। ਸੋ ਦਰੋਪਦੀ ਭਾਰਤ ਮਾਂ ਹੈ, ਜਦੋਂ ਕਿ ਦੁਰਯੋਧਨ ਅਤੇ ਉਹਦੇ ਸਾਥੀ ਲੁੱਟ ਖਸੁੱਟ ਕਰਨ ਵਾਲੀਆਂ ਵਿਦੇਸ਼ੀ ਤਾਕਤਾਂ ਹਨ, ਅਤੇ ਭੀਸ਼ਮ ਉਦਾਰਵਾਦੀਆਂ ਦਾ ਪ੍ਰਤਿਨਿੱਧ ਹੈ। ਜੇ ਇਸ ਤੁਲਨਾ ਨੂੰ ਅੱਗੇ ਤਕ ਲੈ ਜਾਈਏ ਤਾਂ ਸਾਨੂੰ ਭੀਮ ਅਤਿ-

ਵਾਦੀਆਂ ਦਾ, ਅਤੇ ਅਰਜਨ ਸਤਿਆਗ੍ਰਹਿ ਦੀ ਸਾਂਭੀ ਸੰਭਲੀ ਸ਼ਕਤੀ ਦਾ ਪ੍ਰਤੀਕ ਨਜ਼ਰ ਆਉਂਦਾ ਹੈ। ਇਹ ਮਹਾਂ ਕਾਵਿ ਭਾਰਤੀ ਦੇ ਮੁੱਢਲੇ ਅਤਿਵਾਦੀ ਰੁਝਾਨ ਅਤੇ ਆਖਰ ਵਿਚ ਗਾਂਧੀ ਦੇ ਅਹਿੰਸਾਵਾਦ ਦਾ ਧਾਰਨੀ ਬਣਨ ਦੇ ਵਿਚਕਾਰਲੇ ਸਮੇਂ ਵਿਚ ਲਿਖਿਆ ਗਿਆ। 1918 ਅਤੇ 1919 ਵਿਚ ਜੋ ਹਿੰਦੁਸਤਾਨ ਦੀ ਹਾਲਤ ਸੀ ਉਸ ਦਾ ਸੰਖੇਪ ਵਰਣਨ ਅਰਜਨ ਦੇ ਸ਼ਬਦਾਂ ਵਿਚ ਕੀਤਾ ਗਿਆ ਹੈ :—

ਅੱਜ ਤਾਂ ਅਸੀਂ ਗੁਲਾਮ ਹਾਂ;
ਕੱਟੀਏ ਸਿਦਕ ਦੇ ਨਾਲ।
ਸਮਾਂ ਜ਼ਰੂਰੀ ਬਦਲਣਾ—
ਸਦਾ ਨਾ ਇਕੋ ਹਾਲ।
ਫੇਰ ਭਲੇ ਦਿਨ ਆਉਣਗੇ,
ਫੇਰ ਧਰਮ ਸੁਲਤਾਨ।
ਤੇ ਫਿਰ ਮੇਰੇ ਕੋਲ ਨੇ,
ਮੇਰੇ ਤੀਰ-ਕਮਾਨ!

ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਦਰੋਪਦੀ ਜ਼ੰਜੀਰਾਂ ਵਿਚ ਜਕੜੀ ਹੋਈ ਭਾਰਤ ਮਾਂ ਦਾ ਹੀ ਰੂਪ ਹੈ। ਪਰ ਉਹ ਆਪਣੇ ਨਿਰੰਤਰ ਜੀਵਨ ਦੀ ਇਸ ਅਤਿ ਗੰਭੀਰ ਘੜੀ ਵਿਚ ਵੀ ਵਿਦਰੋਹ ਦਾ ਰਾਹ ਨਹੀਂ ਛਡ ਰਹੀ। ਜਲਾਵਤਨੀ ਸਮੇਂ ਭਾਰਤੀ ਦੀ ਪ੍ਰਬਲ ਇੱਛਾ ਸੀ ਕਿ ਭਾਰਤ ਮਾਂ ਆਜ਼ਾਦ ਹੋ ਜਾਵੇ। ਉਹ ਉਹਦੀ ਪਹਿਲਾਂ ਵਰਗੀ ਸ਼ਾਨ ਸ਼ੌਕਤ ਆਪਣੀ ਅੱਖੀਂ ਦੇਖੇ। ਉਹਦਾ ਖ਼ਿਆਲ ਸੀ ਕਿ ਹਿੰਦੁਸਤਾਨ ਦੀ ਮੁਕਤੀ ਦਾ ਚਮਤਕਾਰ ਕੇਵਲ ਪਰਮਾਤਮਾ ਦੀ ਕ੍ਰਿਪਾ ਨਾਲ ਹੀ ਵਾਪਰੇਗਾ। ਉਸ ਅਨੁਸਾਰ ਇਹ ਤਦੇ ਸੰਭਵ ਹੋ ਸਕਦਾ ਸੀ ਜਦੋਂ ਅਤਿਵਾਦੀਆਂ ਅਤੇ ਉਦਾਰਵਾਦੀਆਂ ਦੀਆਂ ਗਤੀਵਿਧੀਆਂ ਨੂੰ ਠੱਲ੍ਹ ਪਾਈ ਜਾਵੇ ਅਤੇ ਸਮੁੱਚਾ ਦੇਸ ਸਤਿਆਗ੍ਰਹਿ ਦੀ ਰੂਹਾਨੀ ਸ਼ਕਤੀ ਨੂੰ ਆਪਣਾ ਆਪਾ ਸਮਰਪਣ ਕਰ ਦੇਵੇ। ਮੁਕਤੀ ਦਾ ਇਹੀ ਇਕੋ ਇਕ ਰਾਹ ਸੀ। ਇਸ ਤਰ੍ਹਾਂ ਭਾਰਤੀ ਦੀ ਕਵਿਤਾ ਨੂੰ ਗਾਂਧੀਵਾਦੀ ਅੰਦੋਲਨ ਰਾਹੀਂ ਆਜ਼ਾਦੀ ਦੀ ਭਵਿਖ ਬਾਣੀ ਆਖਿਆ ਜਾ ਸਕਦਾ ਹੈ। ਦਰੋਪਦੀ ਮਹਾਂ ਸ਼ਕਤੀ ਦਾ ਅਵਤਾਰ ਹੈ, ਤੇ ਆਪ ਰਚਣਈ-ਸ਼ਕਤੀ ਵੀ। ਸੰਸਾਰ ਦੇ ਇਤਿਹਾਸ ਵਿਚ ਅਜਿਹੇ ਮੌਕੇ ਵੀ ਆ ਜਾਂਦੇ ਨੇ ਜਦ ਆਦਮੀ ਦੇ ਸਾਰੇ ਉੱਦਮ ਅਤੇ ਵਸੀਲੇ ਧਰੇ ਧਰਾਏ ਰਹਿ ਜਾਂਦੇ ਹਨ। ਉਦੋਂ ਧਰਤੀ ਉਤੇ ਪਰਾਸ਼ਕਤੀ ਅਵਤਾਰ ਧਾਰਦੀ ਹੈ। ਸ੍ਰੀ ਅਰਬਿੰਦੋ ਦਾ ਕਹਿਣਾ ਹੈ ਕਿ ਸਵਿਤਰੀ ਨੇ ਆਤਮ-ਸ਼ਕਤੀ ਨਾਲ ਧਰਤੀ ਉਤੇ ਸਤਿ ਕਾਇਮ ਰਖਿਆ। ਇਉਂ ਹੀ ਭਾਰਤੀ ਦਸਦਾ ਹੈ ਕਿ ਦਰੋਪਦੀ ਨੇ ਆਪਣੀ ਪਰਮ-ਸ਼ਕਤੀ ਨਾਲ ਧਰਮ ਦੇ ਯੁਧ ਵਿਚ ਜਿਤ ਪ੍ਰਾਪਤ ਕਰਕੇ ਪਾਂਡਵਾਂ ਦੀ ਇੱਜ਼ਤ ਬਚਾਈ। ਸਮੁੱਚੇ ਮਹਾਂ ਕਾਵਿ ਵਿਚ ਸ਼ਕਤੀ ਵਜੋਂ ਦਰੋਪਦੀ ਦਾ ਸੱਚਾ ਸਰੂਪ ਪੂਰੀ

ਤਰ੍ਹਾਂ ਉਘਾੜਿਆ ਗਿਆ ਹੈ । ਜਦੋਂ ਪਾਂਡਵ ਦਰੋਪਦੀ ਨੂੰ ਦਾਅ 'ਤੇ ਲਾ ਦਿੰਦੇ ਹਨ ਤਾਂ ਸੁਰਗ ਵਿਚ ਸ਼ਕਤੀ ਦਾ ਸਿੰਘਾਸਣ ਡੋਲ ਜਾਂਦਾ ਹੈ । ਜਦੋਂ ਬ੍ਰਹਮਾ, ਵਿਸ਼ਨੂੰ, ਸ਼ਿਵ ਅਤੇ ਸੂਰਜ ਦੇਵਤਾ ਸਿਲ-ਪੱਥਰ ਹੋ ਜਾਂਦੇ ਹਨ, ਤਾਂ ਸ਼ਕਤੀ ਆਪ ਆ ਪ੍ਰਗਟ ਹੁੰਦੀ ਹੈ :—

ਜੋਬਨ-ਮੱਤੀ ਓਮਾ ਉਸ ਪਲ, ਪਰਮ ਸ਼ਕਤੀਆਂ ਵਾਲੀ ।
ਸਾਖਿਆਤ ਪਰਗਟ ਹੁੰਦੀ ਹੈ, ਆਪ ਅੰਤ ਮਹਾਂ-ਕਾਲੀ ।
ਮਹਾਂ-ਮਾਇਆ ਪ੍ਰਚੰਡ ਹੈ ਹੁੰਦੀ, ਮਿਟਦੀ ਧੁੰਦ ਹੈ ਕਾਲੀ ।
ਆ ਭਗਤਾਂ ਦੀ ਰੱਖਿਆ ਕਰਦੀ, ਆਪੇ ਸ਼ੇਰਾਂ ਵਾਲੀ ।

ਸ਼ਕਤੀ ਪੂਰੇ ਜਲੌਅ ਵਿਚ ਆ ਕੇ ਦਰੋਪਦੀ ਵਿਚ ਪ੍ਰਵੇਸ਼ ਕਰ ਜਾਂਦੀ ਹੈ; ਹੁਣ ਜਿੱਤ ਯਕੀਨੀ ਹੋ ਜਾਂਦੀ ਹੈ ਕਿਉਂਕਿ ਦਰੋਪਦੀ ਦਾ ਸਮੁੱਚਾ ਆਪਾ ਠਾਠਾਂ ਮਾਰਦੇ ਵੀਰ ਰਸ ਨਾਲ ਭਰਪੂਰ ਹੋ ਕੇ ਚੰਡੀ ਦਾ ਰੂਪ ਧਾਰ ਲੈਂਦਾ ਹੈ । ਅਪਮਾਨਿਤ ਅਤੇ ਬਦਲੇ ਦੀ ਭਾਵਨਾ ਨਾਲ ਤਪੀ ਹੋਈ ਰਾਣੀ, ਮਰਦਾਂ ਦੀ ਦੁਨੀਆਂ ਵਿਚ ਹੱਕੀ ਥਾਂ ਵਾਸਤੇ ਜੂਝਦੀ ਔਰਤ ਜ਼ਾਤ, ਆਜ਼ਾਦੀ ਲਈ ਸੰਘਰਸ਼ ਕਰਦੀ ਭਾਰਤ ਮਾਂ, ਅਤੇ ਆਪਣੇ ਪੂਰੇ ਜਲੌਅ ਵਿਚ ਆਈ ਹੋਈ ਮਹਾਂ ਸ਼ਕਤੀ : ਇਹ ਚਾਰੇ ਲੱਛਣ ਮਿਲ ਕੇ ਉਸ ਅਮਰ ਪਾਤਰ ਵਿਚ ਸਮਾਉਂਦੇ ਤੇ ਫੇਰ 'ਰੱਬੀ' ਸ਼ਕਤੀ ਬਣ ਕੇ ਕੌਰਵ ਸਭਾ 'ਤੇ ਛਾ ਜਾਂਦੇ ਹਨ ।

## "ਕੁਇਲ ਪੱਟੂ"

ਇਹ ਅਹਵਾਲ ਛੰਦ ਵਿਚ ਲਿਖੀ ਹੋਈ ਲੰਮੀ ਬ੍ਰਿਤਾਂਤਕ ਕਵਿਤਾ ਹੈ । ਇਸ ਬਹਿਰ ਨੂੰ ਮੁਕਤ-ਛੰਦ ਵੀ ਆਖਿਆ ਜਾਂਦਾ ਹੈ । 750 ਪੰਕਤੀਆਂ ਦੀ ਇਹ ਕਵਿਤਾ ਇਕ ਬੁਲਬੁਲ ਸਾਨ੍ਹ ਅਤੇ ਬਾਂਦਰ ਦੀ ਮਨੋਕਲਪਿਤ ਕਹਾਣੀ ਹੈ । ਇਸ ਵਿਚ ਇਕ ਰਾਜ ਕੁੰਵਰ ਅਤੇ ਕਵੀ ਮਨੁੱਖੀ ਪਾਤਰ ਹਨ । ਇਹ ਕਹਾਣੀ ਕਵੀ ਨੂੰ ਸੁਫ਼ਨੇ ਵਿਚ ਸੁੱਝੀ ਜਿਸ ਵਿਚ ਉਹਨੂੰ ਸੁੰਦਰਤਾ ਅਤੇ ਪਿਆਰ ਦੇ ਸ਼ਾਖਿਆਤ ਦਰਸ਼ਨ ਹੁੰਦੇ ਹਨ ।

ਉਹਦੀਆਂ ਤਿੰਨ ਲੰਬੀਆਂ ਕਵਿਤਾਵਾਂ ਵਿਚੋਂ ਆਲੋਚਕ ਇਸ ਨੂੰ 'ਸਰਬ-ਸ਼ੁਧ' ਕਵਿਤਾ ਮੰਨਦੇ ਹਨ—ਦੂਜੀਆਂ ਦੋ ਹਨ—'ਕਾਨਨ ਪੱਟੂ' ਅਤੇ 'ਪੰਚਾਲੀ ਸਪਤਮ' । ਇਥੋਂ ਤਕ ਕਿ ਪ੍ਰੋਫ਼ੈਸਰ ਟੀ. ਪੀ. ਮਿਨਾਕਸ਼ੀ ਸੁਦਰਮ ਤਾਂ ਇਸ ਦੀ ਤੁਲਨਾ ਦਾਂਤੇ ਦੀ 'ਦੈਵੀ ਸੁਖਾਂਤ' (ਡੀਵਾਈਨ ਕਾਮੇਡੀ) ਨਾਲ ਕਰ ਦਿੰਦਾ ਹੈ ਅਤੇ ਕੁਇਲ ਪੱਟੂ ਨੂੰ 'ਆਤਮਾ ਦਾ ਮਹਾਂ ਕਾਵਿ' ਕਹਿ ਕੇ ਸਤਿਕਾਰਦਾ ਹੈ ।

ਇਹ ਕਲਪਿਤ ਵਾਰਤਾ ਹੈ । ਇਕ ਦਿਨ ਕਵੀ ਪਾਂਡੀਚਰੀ ਤੋਂ ਬਾਹਰ ਇਕ ਅੰਬਾਂ ਦੇ ਝੁੰਡ ਵਿਚ ਆਰਾਮ ਕਰਨ ਲਈ ਚਲਿਆ ਜਾਂਦਾ ਹੈ । ਇਹ ਥਾਂ ਬੜੀ ਇਕਾਂਤਮਈ ਹੈ । ਪਰ ਉਥੇ ਇਕ ਕੋਇਲ ਕੂਕੀ ਜਾ ਰਹੀ ਹੈ । ਉਹਦੇ ਚੁਗਿਰਦੇ ਕੁਝ ਨਰ ਪੰਛੀ ਬੈਠੇ ਹਨ । ਕੋਇਲ ਦੀਆਂ ਸੰਗੀਤਮਈ ਕੂਕਾਂ ਵਿਚ ਮਸਤ ਹੋਏ ਕਵੀ ਦੀ

ਅੱਖ ਲਗ ਜਾਂਦੀ ਹੈ। ਫੇਰ ਉਹਨੂੰ ਇਕ ਸੁਫ਼ਨਾ ਆਉਂਦਾ ਹੈ। ਉਸ ਵਿਚ ਉਹਨੂੰ ਦਿਖਾਈ ਦਿੰਦਾ ਹੈ ਕਿ ਕੋਇਲ ਪਿਆਰ ਦੀ ਅਸਥਿਰਤਾ ਉਤੇ ਝੂਰ ਰਹੀ ਹੈ। ਪ੍ਰੀਤ-ਮੌਤ, ਖ਼ੁਸ਼ੀ-ਗਮੀ; ਸੰਜੋਗ-ਵਿਯੋਗ; ਸਨਮਾਨ-ਅਪਮਾਨ ਏਦਾਂ ਦੇ ਵਿਰੋਧੀ ਭਾਵ ਕੋਇਲ ਦੇ ਸੰਗੀਤ ਵਿਚੋਂ ਉਭਰਦੇ ਹਨ :—

ਪਿਆਰ, ਕੇਹਾ ਅਨੰਤ ਪਿਆਰ !
ਬਣ ਜਾਵੇ ਪਰ ਮੌਤ ਸਦੀਵੀ
ਕੇਹੀ ਪਿਆਰ ਦੀ ਹਾਰ।
ਖੇੜਾ, ਪਿਆਰ ਸਦੀਵੀ ਖੇੜਾ,
ਕੋਈ ਨਾ ਪਾਰਾਵਾਰ।
ਐਪਰ ਜੀਣਾ ਦੁੱਭਰ ਹੋ ਜਾਏ,
ਕੇਹੀ ਪਿਆਰ ਦੀ ਹਾਰ।
ਬੋਲ ਕਵੀ ਦੇ, ਅਰਸ਼ੀ-ਗੀਤ।
ਗੁੰਗੇ ਹੋ ਕੇ ਭਟਕਦੇ ਰਹਿੰਦੇ,
ਜੇ ਨਾ ਰਹੇ ਸੰਗੀਤ।

ਜਦੋਂ ਉਹਦੇ ਸਾਥੀ ਪੰਛੀ ਉਹਨੂੰ ਇਕੱਲੀ ਰੁਦਨ ਕਰਦੀ ਨੂੰ ਛਡ ਕੇ ਉਡ ਜਾਂਦੇ ਹਨ ਤਾਂ ਕਵੀ ਉਸ ਵੱਲ ਹੋਰ ਵੀ ਖਿਚਿਆ ਜਾਂਦਾ ਹੈ। ਕਵੀ : "ਤੇਰੇ ਉਦਾਸੀ ਭਰੇ ਗੀਤ ਦਾ ਕਾਰਨ ਕੀ ਹੈ ?" ਕੋਇਲ : "ਮੈਂ ਪਿਆਰ ਦੀ ਅਭਿਲਾਸ਼ੀ ਹਾਂ—ਜਾਂ ਫੇਰ ਮੌਤ ਦੀ !" ਕੋਇਲ ਆਪਣੇ ਉੱਤਰ ਵਿਚ ਕਵੀ ਨਾਲ ਪਿਆਰ ਦਾ ਪ੍ਰਗਟਾਵਾ ਕਰਦੀ ਹੋਈ, ਕਿਸੇ ਨਿਸਚਿਤ ਥਾਂ 'ਤੇ ਚੌਥੇ ਦਿਨ ਮਿਲਣ ਦਾ ਇਕਰਾਰ ਕਰਦੀ ਹੈ। ਕਵੀ ਵੀ ਜਿਵੇਂ ਕਿ ਅਜਿਹੀ ਰੰਗੀਨ ਕਲਪਨਾ ਵਿਚ ਵਾਪਰਦਾ ਹੀ ਹੁੰਦਾ ਹੈ ਉਸ ਸ਼ਿਆਮ ਰੰਗੀ ਕੋਇਲ ਉਤੇ ਮੋਹਿਤ ਹੋ ਜਾਂਦਾ ਹੈ, ਅਤੇ ਬੜੀ ਤਾਂਘ ਨਾਲ ਮਿਲਣ ਘੜੀ ਦੀ ਉਡੀਕ ਕਰਨ ਲਗ ਪੈਂਦਾ ਹੈ।

ਪਰ ਪਿਆਰ ਵਿਚ ਬਿਹਬਲ ਹੋਇਆ ਕਵੀ ਨਿਸ਼ਚਿਤ ਸਮੇਂ ਤੋਂ ਦੋ ਦਿਨ ਪਹਿਲਾਂ ਦੂਜੇ ਦਿਨ ਹੀ ਬਾਗ ਵਿਚ ਚਲਿਆ ਜਾਂਦਾ ਹੈ। ਉਹਨੂੰ ਬੜਾ ਭਾਰੀ ਧੱਕਾ ਲਗਦਾ ਹੈ ਜਦੋਂ ਉਹ ਕਿਸੇ ਕੋਇਲ ਨੂੰ ਨਿਸ਼ੰਗ ਹੋ ਕੇ ਇਕ ਟਪੂੰ ਟਪੂੰ ਕਰਦੇ ਬਾਂਦਰ ਨਾਲ ਰੰਗ ਰਲੀਆਂ ਮਨਾਉਂਦੀ ਵੇਖਦਾ ਹੈ। ਪਹਿਲਾਂ ਤਾਂ ਉਹਨੂੰ ਏਨਾ ਗੁੱਸਾ ਆਉਂਦਾ ਹੈ ਕਿ ਉਹ ਬਾਂਦਰ ਨੂੰ ਮਾਰ ਮੁਕਾਉਣ ਦੀ ਸੋਚਦਾ ਹੈ। ਪਰ ਫੇਰ ਉਹ ਆਪਣੇ ਕਰੋਧ 'ਤੇ ਕਾਬੂ ਪਾ ਕੇ ਕੋਇਲ ਦੀਆਂ ਪਿਆਰ ਭਰੀਆਂ ਗੱਲਾਂ ਸੁਣਨ ਲੱਗ ਪੈਂਦਾ ਹੈ। ਉਹ ਬਾਂਦਰ ਦੇ ਗੁਣਾਂ ਦਾ ਏਨਾ ਸੁੰਦਰ ਵਰਣਨ ਕਰਦੀ ਹੈ ਕਿ ਆਦਮੀ ਉਹਦੇ ਮੂਹਰੇ ਤੁਛ ਮਾਣੂ ਜਾਪਦਾ ਹੈ। ਭਾਰਤੀ 'ਸਭਿਅ ਮਨੁੱਖ' ਦੀਆਂ ਅਜੀਬ ਹਰਕਤਾਂ ਉਤੇ ਬੜਾ ਤਿੱਖਾ ਵਿਅੰਗ ਕਰਦਾ ਹੈ। ਗੱਲ ਕਹਿਣ ਦਾ ਉਹਦਾ ਆਪਣਾ ਹੀ ਅੰਦਾਜ਼

ਹੈ। ਕਵਿਤਾ ਦਾ ਇਹ ਲੰਮਾ ਅੰਸ਼ ਬਹੁਤ ਹਾਸ-ਭਰਪੂਰ ਹੈ :—

ਤੇਰੇ ਸੋਨ-ਸੁਨਹਿਰੇ ਕੇਸ, ਵੇ ਮੇਰਿਆ ਬਾਂਦਰਾ !
ਜੇਕਰ ਹੋਣ ਇਹ ਬੰਦਿਆਂ ਕਲ,
ਕਿੰਜ ਲੁਕਾਉਣ ਗਹਿਣਿਆਂ ਓਹਲੇ ।
ਕਿਉਂ ਕਰਨ ਬਨਾਉਟੀ ਵੇਸ, ਵੇ ਮੇਰਿਆ ਬਾਂਦਰਾ !
ਤੇਰੇ ਸੋਨ-ਸੁਨਹਿਰੇ ਕੇਸ, ਵੇ ਮੇਰਿਆ ਬਾਂਦਰਾ !
ਦਾੜ੍ਹੀ ਮੁੱਛ ਸੰਵਾਰਣ ਭਾਵੇਂ,
ਵਾਧੂ ਵਾਲ ਉਤਾਰਨ ਭਾਵੇਂ,
ਬਣੇ ਨਾ ਐਸਾ ਭੇਸ, ਵੇ ਮੇਰਿਆ ਬਾਂਦਰਾ ।
ਤੇਰੇ ਸੋਨ ਸੁਨਹਿਰੇ ਕੇਸ, ਵੇ ਮੇਰਿਆ ਬਾਂਦਰਾ ।
ਕੁਲ ਬੰਦਿਆਂ ਦਾ ਪੀਵਣ ਖਾਵਣ,
ਉਛਲਣ ਕੁੱਦਣ ਨਕਲਾਂ ਲਾਵਣ,
ਤੇਰੀ ਇਕ ਟਪੂਸੀ ਹੇਠ, ਵੇ ਮੇਰਿਆ ਬਾਂਦਰਾ ।
ਤੇਰੇ ਸੋਨ ਸੁਨਹਿਰੇ ਕੇਸ, ਵੇ ਮੇਰਿਆ ਬਾਂਦਰਾ ।
ਤੇਰੇ ਵਾਂਗ ਉਹ ਨੱਚ ਲੈਣਗੇ,
ਕੁੱਦਣਾ ਸਿੱਖਣ, ਟੱਪ ਲੈਣਗੇ,
ਪੂਛ ਮਿਲੇ ਕਿਸ ਦੇਸ, ਵੇ ਮੇਰਿਆ ਬਾਂਦਰਾ ।
ਤੇਰੇ ਸੋਨ-ਸੁਨਹਿਰੇ ਕੇਸ, ਵੇ ਮੇਰਿਆ ਬਾਂਦਰਾ ।
ਲੜ ਸਾਫੇ ਦਾ ਹੋਵੇ ਭਾਵੇਂ,
ਲੜ ਧੋਤੀ ਦਾ ਹੋਵੇ ਭਾਵੇਂ,
ਪੂਛਲ ਸਾਹਵੇਂ ਹੇਚ, ਵੇ ਮੇਰਿਆ ਬਾਂਦਰਾ ।
ਤੇਰੇ ਸੋਨ-ਸੁਨਹਿਰੇ ਕੇਸ, ਵੇ ਮੇਰਿਆ ਬਾਦਰਾ ।
ਤੇਰੇ ਵਰਗਾ ਅਤੀ ਸਿਆਣਾ,
ਖਾਵੇ ਸ਼ੁਧ ਵੈਸ਼ਣੋ ਖਾਣਾ,
ਨਾ ਕੋਈ ਕੌਮ ਨਾ ਦੇਸ, ਵੇ ਮੇਰਿਆ ਬਾਂਦਰਾ ।
ਤੇਰੇ ਸੋਨ-ਸੁਨਹਿਰੇ ਕੇਸ, ਵੇ ਮੇਰਿਆ ਬਾਂਦਰਾ ।

ਪਿਆਰ ਦੇ ਜੋਸ਼ ਵਿਚ ਅੰਨ੍ਹਾ ਹੋਇਆ ਕਵੀ, ਬਿਨਾ ਸੋਚੇ ਸਮਝੇ, ਤਲਵਾਰ ਕਢ ਕੇ ਵਾਰ ਕਰਦਾ ਹੈ, ਪਰ ਕੋਇਲ ਅਤੇ ਬਾਂਦਰ ਦੋਵੇਂ ਅਲੋਪ ਹੋ ਜਾਂਦੇ ਹਨ। ਕਵੀ ਦੁਖੀ ਹੋ ਜਾਂਦਾ ਹੈ। ਉਹ ਰਾਤ ਬੜੀ ਬੇਚੈਨੀ ਵਿਚ ਕਟਦਾ ਹੈ। ਦੂਜੇ ਦਿਨ ਉਹ ਫੇਰ ਬਾਗ ਆਉਂਦਾ ਹੈ। ਉਥੇ ਕੋਇਲ ਇਕ ਬੁਢੇ ਸਾਨ੍ਹ ਨਾਲ ਬੜੀ ਬੇਸ਼ਰਮੀ ਨਾਲ ਕਲੋਲਾਂ ਕਰ ਰਹੀ ਹੁੰਦੀ ਹੈ। ਉਹ ਗੁੱਸੇ ਵਿਚ ਆ ਕੇ ਫੇਰ ਤਲਵਾਰ ਚਲਾਉਂਦਾ

ਹੈ; ਪਰ ਦੋਵੇਂ ਪ੍ਰੇਮੀ ਅੱਖ ਦੇ ਫੇਰ ਵਿਚ ਛਾਈਂ-ਮਾਈਂ ਹੋ ਜਾਂਦੇ ਹਨ। ਪਹਿਲਾਂ ਵਾਂਗ ਹੀ ਕਵੀ ਫਰ ਖਿਝ ਜਾਂਦਾ ਹੈ। ਕਵੀ ਦੀ ਆਤਮਾ ਦੁਖੀ ਅਤੇ ਪ੍ਰੇਸ਼ਾਨ ਹੋ ਉਠਦੀ ਹੈ ਤੇ ਉਹਨੂੰ ਇਕ ਹੋਰ 'ਹਨੇਰੀ ਰਾਤ' ਦਾ ਕਸ਼ਟ ਝੱਲਣਾ ਪੈਂਦਾ ਹੈ। ਚੌਥੇ ਦਿਨ ਜਦੋਂ ਉਹ ਆਪਣੇ ਘਰ ਵਿਚ ਬੈਠਾ ਕੋਇਲ ਦੀ ਸੁੰਦਰਤਾ ਅਤੇ ਚੰਚਲ ਬਿਰਤੀ ਬਰੇ ਸੋਚ ਰਿਹਾ ਹੁੰਦਾ ਹੈ ਤਾਂ ਅਸਮਾਨ ਵਿਚ ਉੱਡਦੀ ਇਕ ਕਾਲੀ ਚੀਜ਼ ਵੱਲ ਉਹਦਾ ਧਿਆਨ ਚਲਿਆ ਜਾਂਦਾ ਹੈ। ਉਹ ਉਸ ਦਾ ਪਿੱਛਾ ਕਰਦਾ ਕਰਦਾ ਮੁੜ ਅੰਬਾਂ ਦੇ ਝੁੰਡ ਵਿਚ ਪੁਜ ਜਾਂਦਾ ਹੈ। ਉਥੇ ਇਕ ਅੰਬ ਦੀ ਟਾਹਣੀ ਉਤੇ ਬੈਠੀ ਕੋਇਲ ਨੂੰ ਵੇਖ ਕੇ ਉਹ ਉਸ ਨੂੰ ਲਾਹਨਤਾਂ ਪਾਉਣ ਲਗ ਜਾਂਦਾ ਹੈ। ਪਰ ਕੋਇਲ ਸਾਰਾ ਦੋਸ਼ ਹੋਣੀ ਦੇ ਸਿਰ ਮੜ੍ਹ ਦਿੰਦੀ ਹੈ ਤੇ ਉਹਨੂੰ ਆਪਣੇ ਪਿਛਲੇ ਜਨਮ ਦੀ ਕਥਾ ਸੁਣਾਉਂਦੀ ਹੈ। ਉਦੋਂ ਕੋਇਲੀ ਨਾਂ ਸੀ ਉਸ ਦਾ ਤੇ ਉਹ ਪਹਾੜਾਂ ਦੇ ਇਕ ਚੇਰਾ ਰਾਜੇ ਦੀ ਧੀ ਸੀ। ਉਹਦਾ ਚਚੇਰਾ ਭਾਈ ਮਦਨ (ਭਾਵ 'ਸਾਨ੍ਹ') ਉਹਨੂੰ ਬਹੁਤ ਪਿਆਰ ਕਰਦਾ ਸੀ। ਕੋਇਲੀ ਭਾਵੇਂ ਉਹਨੂੰ ਪਿਆਰ ਤਾਂ ਨਹੀਂ ਸੀ ਕਰਦੀ ਪਰ ਉਸ ਉਤੇ ਤਰਸ ਖਾ ਕੇ ਵਿਆਹ ਕਰਵਾਉਣ ਲਈ ਉਹ ਰਾਜ਼ੀ ਜ਼ਰੂਰ ਹੋ ਗਈ। ਪਰ ਚਰਾ ਰਾਜੇ ਨੇ ਉਹਦਾ ਵਿਆਹ ਨੇਤੱਾਈ ਕੁਰੰਗਨ (ਇਕ ਲੰਮਾ ਬਾਂਦਰ) ਨਾਲ ਕਰਨ ਦਾ ਫੈਸਲਾ ਕਰ ਦਿਤਾ ਅਤੇ ਵਿਆਹ ਦਾ ਦਿਨ ਵੀ ਨਿਸ਼ਚਿਤ ਹੋ ਗਿਆ। ਉਹਨੀਂ ਦਿਨੀਂ ਹੋਇਆ ਇਉਂ ਕਿ ਉਹ ਇਕ ਵਾਰ ਆਪਣੀਆਂ ਸਹੇਲੀਆ ਸੰਗ ਜੰਗਲ ਵਿਚ ਚਲੀ ਗਈ। ਉਥੇ ਉਹ ਆਪਸ ਵਿਚ ਖੇਲਣ ਲਗ ਪਈਆਂ। ਖੇਲਦਿਆਂ ਖੇਲਦਿਆ ਉਹ ਉਹਨਾਂ ਨਾਲੋਂ ਵਿਛੜ ਕੇ ਇਕੱਲੀ ਰਹਿ ਗਈ। ਉਸੇ ਸਮੇਂ ਅਚਾਨਕ ਉਧਰ ਵਾਂਚੀ ਦਾ ਰਾਜ ਕੁੰਵਰ ਆ ਨਿਕਲਿਆ। ਉਹ ਦੋਵੇਂ ਦੇਖਦਿਆਂ ਹੀ ਇਕ ਦੂਜੇ ਉਤੇ ਮੋਹਿਤ ਹੋ ਗਏ। ਜਦੋਂ ਉਹ ਦੋਵੇਂ ਮਸਤੀ ਵਿਚ ਗੁਆਚੇ ਹੋਏ ਸਨ ਤਾਂ ਉਥੇ ਮਦਨ ਅਤੇ ਕੁਰੰਗਨ ਇਕਦਮ ਆ ਧਮਕੇ। ਉਹਨਾਂ ਨੇ ਵਾਂਚੀ ਦੇ ਰਾਜ ਕੁੰਵਰ ਉਤੇ ਘਾਤਕ ਹਮਲਾ ਕਰ ਦਿਤਾ। ਰੋਹ ਵਿਚ ਆ ਕੇ ਉਹਨੇ ਵੀ ਉਹਨਾਂ ਦੋਨਾ ਨੂੰ ਮਾਰ ਮੁਕਾਇਆ। ਮਰਨ ਤੋਂ ਪਹਿਲਾਂ ਰਾਜ ਕੁੰਵਰ ਨੇ ਕੋਇਲੀ ਨੂੰ ਯਕੀਨ ਦਿਵਾਇਆ ਕਿ ਉਹਨਾਂ ਦਾ ਪਿਆਰ ਅਮਰ ਹੈ। ਅਗਲੇ ਜਨਮ ਵਿਚ ਉਹ ਫੇਰ ਇਕ ਦੂਜੇ ਦੇ ਹੋਣਗੇ ਤੇ ਇਉਂ ਉਹਨਾਂ ਦਾ ਪਿਆਰ ਸੰਪੂਰਣ ਹੋ ਜਾਵੇਗਾ। ਉਸੇ ਕੋਇਲੀ ਨੇ ਹੁਣ ਕੋਇਲ ਦੇ ਰੂਪ ਵਿਚ ਮੁੜ ਜਨਮ ਲੈ ਲਿਆ। ਪਰ ਆਪਣੇ ਸਾਥੀ-ਪੰਛੀਆਂ ਨਾਲੋਂ ਉਸ ਵਿਚ ਇਕ ਗੱਲ ਵੱਖਰੀ ਹੈ ਕਿ ਉਹ ਆਦਮੀਆਂ ਦੀ ਬੋਲੀ ਜਾਣਦੀ ਹੈ! ਇਕ ਰਿਸ਼ੀ ਨੇ ਉਹਨੂੰ ਉਸ ਦੇ ਪਿਛਲੇ ਜਨਮ ਬਾਰੇ ਸਭ ਕੁਝ ਯਾਦ ਕਰਵਾ ਦਿਤਾ ਅਤੇ ਇਹ ਵੀ ਦੱਸ ਦਿਤਾ ਕਿ ਵਾਂਚੀ ਦਾ ਰਾਜ ਕੁੰਵਰ ਇਸ ਜਨਮ ਵਿਚ ਇਕ ਕਵੀ ਹੈ। ਕੋਇਲੀ ਦੀਆ ਗੱਲਾਂ ਨੇ ਉਹਦੀ ਸਾਰੀ ਗ਼ਲਤ-ਫ਼ਹਿਮੀ ਦੂਰ ਕਰ ਦਿਤੀ। ਕਵੀ ਆਪਣੇ ਹੱਥ ਉਤੇ ਬੈਠੀ ਕੋਇਲ ਨੂੰ ਬੜੇ ਮੋਹ ਨਾਲ ਚੁੰਮਣ ਲਗ ਪੈਂਦਾ ਹੈ। ਅਤੇ ਫੇਰ ਉਹ ਹੈਰਾਨ

ਹੋਇਆ ਵੇਖਦਾ ਰਹਿ ਜਾਂਦਾ ਹੈ ! ਕੋਇਲ ਪਤਾ ਨਹੀਂ ਕਿਥੇ ਅਲੋਪ ਹੋ ਜਾਂਦੀ ਹੈ। ਉਹਦੀ ਬਜਾਇ ਉਹਦੇ ਸਾਹਮਣੇ ਇਕ ਪਰੀ ਵਰਗੀ ਅਤੇ ਬੇਨੁਕਸ ਕੁੜੀ ਖੜ੍ਹੀ ਹੁੰਦੀ ਹੈ। ਨਿਰੀ ਪੁਰੀ ਸੁੰਦਰਤਾ ਦੀ ਦੇਵੀ :—

ਸੁੰਦਰੀ ਆਣ ਖੜੀ ਇਕ ਓਥੇ,
ਰੌਸ਼ਨ ਚਿਹਰੇ ਵਾਲੀ।
ਨਮਸਕਾਰ ਕਰਦੀ ਦੇ ਮੂੰਹ 'ਤੇ,
ਛਾਈ ਹਯਾ ਦੀ ਲਾਲੀ।
ਉਹਦੇ ਨੈਣਾਂ ਦੀ ਉਪਮਾ ਕਰਦੇ,
ਹਰਫ਼ ਹੋ ਜਾਂਦੇ ਖਾਲੀ।
ਸੋਚਾਂ ਦੇ ਵਿਚ ਛੇਕ ਹੈ ਕਰਦੀ;
ਤੱਕਣੀ ਤੀਰਾਂ ਵਾਲੀ।
ਅਕਲਾਂ ਵਾਲੇ ਸਮਝ ਲੈਣਗੇ,
ਗੱਲ ਇਹ ਰਮਜ਼ਾਂ ਵਾਲੀ।
ਕਵਿਤਾ ਦੇ ਕੁਲ ਤੱਤ ਢੂੰਡ,
ਵਿਚ ਰਸ ਤੇ ਗੰਧ ਮਿਲਾਈ।
ਪਿਆਰ ਅਤੇ ਅੰਮ੍ਰਿਤ ਦੀ ਜੀਕਣ,
ਹੋਵੇ ਪੁੱਠ ਚੜ੍ਹਾਈ।
ਆਪਣੇ ਹੱਥੀਂ ਆਪ ਬ੍ਰਹਮਾ,
ਹੈ ਇਹ ਪਰੀ ਬਣਾਈ।

ਕਵੀ ਦਾ ਪਿਆਰ ਸਫ਼ਲ ਹੋ ਜਾਂਦਾ ਹੈ। ਉਹ ਖ਼ੁਸ਼ੀ ਵਿਚ ਲਟਬੌਰਾ ਹੋਇਆ ਉਹਦੇ ਪਪੀਸੀਆਂ ਵਰਗੇ ਲਾਲ ਬੁੱਲ੍ਹ ਚੁੰਮਣ ਲੱਗ ਪੈਂਦਾ ਹੈ। ਪਰ ਮਸਤੀ ਦਾ ਇਹ ਆਲਮ ਛਿਣ ਭੰਗਰ ਦਾ ਹੋ ਕੇ ਰਹਿ ਜਾਂਦਾ ਹੈ ਜਦੋਂ ਕਵੀ ਆਪਣੇ ਆਪ ਨੂੰ ਅਚਾਨਕ ਇਕੱਲਾ ਮਹਿਸੂਸ ਕਰਦਾ ਹੈ। ਅੱਖ ਖੁਲ੍ਹਣ 'ਤੇ ਉਹ ਅੰਬਾਂ ਦੇ ਬਾਗ ਦੀ ਥਾਂ ਆਪਣੇ ਉੱਗੜ-ਦੁੱਗੜੇ ਪੜ੍ਹਨ-ਕਮਰੇ ਵਿਚ ਪਿਆ ਹੁੰਦਾ ਹੈ। ਇਉਂ ਆਨੰਦਮਈ ਸੁਫ਼ਨੇ ਦਾ ਭੋਗ ਪੈ ਜਾਂਦਾ ਹੈ !

ਆਧੁਨਿਕ ਆਲੋਚਕਾਂ ਨੇ ਇਸ ਕਲਪਿਤ ਕਹਾਣੀ ਦੇ ਆਪੋ ਆਪਣੇ ਅਰਥ ਕਢੇ ਹਨ। ਇਸ ਕਵਿਤਾ ਦਾ ਅੰਤ ਇਕ ਅਸਪੱਸ਼ਟ ਜਿਹੀ ਵੰਗਾਰ ਨਾਲ ਹੋ ਜਾਂਦਾ ਹੈ :—

ਭਾਵੇਂ ਇਹ ਕਹਾਣੀ ਹੈ ਕਲਪਿਤ ਸਿਆਣਿਉਂ !
ਦੱਸੋ, ਪਰ ਸ਼ਾਇਰੋ ! ਨਵਿਉਂ ਪੁਰਾਣਿਉਂ !
ਜ਼ਰਾ ਇਕ ਕਥਾ ਨੂੰ ਡੂੰਘਾਈ 'ਚ ਵਿਚਾਰ ਕੇ—
ਦੱਸਿਉ ਇਹ ਤੱਤ ਜ਼ਰਾ ਲੋਕਾਂ ਨੂੰ ਨਿਤਾਰ ਕੇ !

ਮੇਰੇ ਉਤੇ ਏਨਾ ਅਹਿਸਾਨ ਕਰ ਛੱਡੋਗੇ ?
ਤੁਸੀਂ ਇਹਦੇ ਦਾਰਸ਼ਨਿਕ ਅਰਥ ਨਹੀਂ ਕਢੋਗੇ ?

ਪੀ. ਐੱਮ. ਸੁੰਦਰਮ ਇਸ ਕਹਾਣੀ ਨੂੰ ਪਤੀ-ਪਸੂ ਪਸਮ ਦੀ ਸ਼ੈਵ-ਤ੍ਰਿੱਕੜੀ ਨਾਲ ਜੋੜਦਾ ਹੈ। ਉਸ ਅਨੁਸਾਰ ਇਸ ਵਿਚ ਰਾਜ ਲੈਵਰ ਪਰਮਾਤਮਾ ਹੈ ਤੇ ਕੋਇਲੀ ਆਤਮਾ; ਆਤਮਾ ਨੂੰ ਪਰਮਾਤਮਾ ਵਿਚ ਮਿਲਣ ਲਈ ਬਹੁਤ ਸਾਰੇ ਛਲਾਵਿਆਂ ਵਿਚੋਂ ਦੀ ਲੰਘਣਾ ਪੈਂਦਾ ਹੈ ਤੇ ਇਹਨਾਂ ਦਾ ਚਕਨਾਚੂਰ ਹੋਣਾ ਜ਼ਰੂਰੀ ਹੈ। ਕੇ. ਪੀ. ਰਾਜਗੋਪਾਲਨ ਕੁਇਲ ਦੀ ਤੁਲਨਾ ਨਿਰੋਲ ਪਿਆਰ ਨਾਲ ਕਰਦਾ ਹੈ :—

"ਇਥੇ ਕੁਇਲ ਪਿਆਰ ਹੈ, ਅਤੇ ਪਿਆਰ ਉਹੀ ਅਮਰ ਹੁੰਦਾ ਹੈ ਜਿਸ ਦਾ ਇਸ ਸੰਸਾਰਕ ਜੀਵਨ ਨਾਲ ਕੋਈ ਵਾਹ ਵਾਸਤਾ ਨਹੀਂ ਹੁੰਦਾ, ਪਰ ਜਦੋਂ ਇਹ ਆਪਣੇ ਆਪ ਨੂੰ ਇਸ ਜੀਵਨ ਤਕ ਸੀਮਿਤ ਕਰ ਲੈਂਦਾ ਹੈ ਤਾਂ ਆਨੰਦ ਸੋਗ ਵਿਚ ਬਦਲ ਜਾਂਦਾ ਹੈ।"

ਉਹ ਯਥਾਰਥ ਦੀ ਧਰਾਤਲ ਛੂਹਣ 'ਤੇ ਹੀ ਛਾਈਂ ਮਾਈਂ ਹੋਣ ਵਾਲੇ 'ਕੁਇਲ ਪੱਟੂ' ਵਿਚਲੇ ਪਿਆਰ ਦੀ ਕੀਟਸ ਦੀ ਕਵਿਤਾ 'ਯੂਨਾਨੀ ਕਲਸ' ਦੇ ਪ੍ਰਤੀਕਾਂ ਨਾਲ ਤੁਲਨਾ ਕਰਦਾ ਹੈ :—

ਉਠ ਬਹਾਦਰ ਪ੍ਰੇਮੀਆ !
ਇਕ ਚੁੰਮਣ ਭਰ ਲੈ।
ਹੁਣ ਮੰਜ਼ਿਲ ਬਹੁਤੀ ਦੂਰ ਨਾ
ਇਹਨੂੰ ਨੇੜੇ ਕਰ ਲੈ।
ਇਹ ਮੰਜ਼ਿਲ ਤੇਰੀ ਆਪਣੀ
ਇਹਨੂੰ ਸਰ ਕਰ ਲੈ।
ਤੇਰਾ ਜੋਬਨ ਜਾਏ ਉਡੰਦੜਾ,
ਉਹਦਾ ਹੁਸਨ ਸਦੀਵੀ।
ਤੇਰਾ ਪਿਆਰ ਤੇ ਉਸ ਦੀ ਸੁੰਦਰਤਾ,
ਹੋਸਣ ਚਿਰ-ਜੀਵੀ।

ਪ੍ਰੋ. ਟੀ. ਪੀ, ਮਿਨਾਕਸ਼ੀ ਸੁੰਦਰਮ ਪਿੱਲੇ, ਪੀ. ਐੱਮ. ਸੁੰਦਰਮ ਦੇ 'ਪਰਮਾਤਮਾ' ਅਤੇ ਕੇ. ਪੀ. ਰਾਜਗੋਪਾਲਨ ਦੇ 'ਪਿਆਰ' ਨੂੰ ਮਿਲਾਉਂਦਾ ਹੋਇਆ ਕਹਿੰਦਾ ਹੈ :

"ਪਿਆਰ ਸ਼ਬਦ ਦੀ ਸਹੀ ਮਹੱਤਤਾ ਨੂੰ ਸਮਝ ਕੇ ਹੀ ਅਸੀਂ ਇਸ ਸਾਰੀ ਕਵਿਤਾ ਦਾ ਅਰਥ ਕਢ ਸਕਦੇ ਹਾਂ। ਤਮਿਲ ਰਿਸ਼ੀ ਤਿਰੂਮੂਲਾਰ ਪਿਆਰ ਨੂੰ ਸ਼ਿਵ ਜਾਂ ਮੂਲ ਕਹਿੰਦਾ ਹੈ : ਪਿਆਰ ਇਲਾਹੀ ਨੂਰ ਹੈ, ਅਤੇ ਜੇ ਇਹ ਨਾ ਰਹੇ ਤਾਂ ਹਰ ਪਾਸੇ ਹਨੇਰ ਪੈ ਜਾਏ। ਇਹ ਆਨੰਦ ਹੈ; ਜੇ ਇਹ ਭੰਗ ਹੋ ਜਾਵੇ ਤਾਂ ਦੁਖ ਹੀ ਦੁਖ ਸਮਝ; ਇਹ ਨਾਦ ਹੈ, ਧੁਨੀ; ਪਰ ਜੇ ਇਹ ਨਾ ਗੂੰਜੇ ਤਾਂ ਤਬਾਹੀ ਆ ਜਾਵੇ। ਇਹ

ਮਾਣ ਅਤੇ ਵਡਿਆਈ ਹੈ; ਇਸ ਤੋਂ ਬਿਨਾ ਅਧੋਗਤੀ ਅਤੇ ਬਦਨਾਮੀ ਹੁੰਦੀ ਹੈ। ਇਹ ਸਥਿਰਤਾ ਹੈ; ਜੇ ਡੋਲ ਜਾਵੇ ਤਾਂ ਸਮਝੋ ਅੰਤ ਆ ਗਿਆ। ਇਹਨਾਂ ਮਸ਼ਾਲਾਂ ਵਾਂਗ ਮਚਦੀਆਂ ਰਮਜ਼ਾਂ ਨਾਲ ਹੀ ਮੂਲ ਜਾਂ ਸ਼ਕਤੀ ਨੂੰ ਅਨੰਤ ਇਕਾਗਰਤਾ, ਆਨੰਦ, ਧੁਨੀ ਪ੍ਰਕਾਸ਼ ਅਤੇ ਵਿਆਪਕ ਰਵਾਨੀ ਦੇ ਪ੍ਰਤੀਕ ਵਜੋਂ ਚਿਤਰਿਆ ਜਾ ਸਕਦਾ ਹੈ। ਉਪਨਿਸ਼ਦਾਂ ਦਾ ਕਥਨ ਹੈ ਕਿ ਇਸ ਲਕਸ਼ ਦੀ ਪ੍ਰਾਪਤੀ ਪੁਲਸਰਾਤ ਪਾਰ ਕਰਕੇ ਜਾਂ ਅੱਗ ਦਾ ਦਰਿਆ ਲੰਘ ਕੇ ਹੀ ਨਸੀਬ ਹੋ ਸਕਦੀ ਹੈ। ਜਾਂ ਤਾਂ ਲਕਸ਼ ਪ੍ਰਾਪਤ ਹੋ ਜਾਂਦਾ ਹੈ ਨਹੀਂ ਫੇਰ ਬੰਦਾ ਨਰਕ-ਕੁੰਡ ਵਿਚ ਜਾ ਡਿਗਦਾ ਹੈ। "ਇਹ ਪਿਆਰ ਦਾ ਮਾਰਗ ਹੈ; ਸੁੰਦਰਤਾ ਪਿਆਰ ਦਾ ਦੀਪ ਜਗਾ ਦਿੰਦੀ ਹੈ। ਜੇ ਬੀਅਟਰਾਈਸ ਦਾਂਤੇ ਨੂੰ ਸੁਰਗ ਵਿਚ ਲੈ ਗਈ, ਤਾਂ ਕੁਇਲ ਵੀ ਕੋਈ ਕਸਰ ਨਹੀਂ ਛਡਦੀ।"

ਜਿੰਨੀ ਮਹਾਨ ਕੋਈ ਕਵਿਤਾ ਹੋਵੇਗੀ ਉਨੇ ਹੀ ਉਹਦੇ ਅਰਥ ਕਢੇ ਜਾਣਗੇ ਅਤੇ ਫੇਰ ਵੀ ਉਹਦੀ ਵਿਆਖਿਆ ਸੰਪੂਰਣ ਨਹੀਂ ਹੋਵੇਗੀ। ਇਕ ਪੱਛਮੀ ਕਹਾਣੀ 'ਸੁੰਦਰੀ ਅਤੇ ਪਸ਼ੂ' ਦੀ ਭਾਰਤੀ ਦੇ ਇਸ ਕਿੱਸੇ ਨਾਲ ਕੁਝ ਹੱਦ ਤਕ ਤੁਲਨਾ ਕੀਤੀ ਜਾ ਸਕਦੀ ਹੈ। ਇਥੇ ਅਦਾਕਾਰਾਂ ਦੇ ਪਾਰਟ ਵਿਪਰੀਤ ਕਰ ਦਿਤੇ ਗਏ ਹਨ। ਕਵੀ ਅਖ਼ੀਰ ਬਿਨਾ ਝਿਜਕ ਕੁਇਲ ਦਾ ਪਿਆਰ ਸਵੀਕਾਰ ਕਰ ਲੈਂਦਾ ਹੈ, ਕੁਇਲ ਪੰਛੀ ਤੋਂ ਸੁੰਦਰੀ ਬਣ ਜਾਂਦੀ ਹੈ। ਉਦੋਂ ਜਾਦੂ ਟੁੱਟ ਜਾਂਦਾ ਹੈ ਜਦੋਂ ਉਹ ਆਪਣੇ ਅਸਲੀ ਰੂਪ ਵਿਚ ਪ੍ਰਗਟ ਹੁੰਦੀ ਹੈ। ਇਸ ਕਹਾਣੀ ਦਾ ਤਰਕ ਮੁੱਖ ਗੀਤ ਵਿਚ ਵਿਦਮਾਨ ਹੈ ਜਿਸ ਦਾ ਆਰੰਭ ਇਉਂ ਹੁੰਦਾ ਹੈ :-

ਪਿਆਰ ! ਕੇਹਾ ਅਨੰਤ ਪਿਆਰ।
ਬਣ ਜਾਵੇ ਪਰ ਮੌਤ ਸਦੀਵੀ
ਕੇਹੀ ਪਿਆਰ ਦੀ ਹਾਰ।"

ਸੰਘਣੇ ਜੰਗਲ ਦੇ ਸੋਗੀ ਹਨੇਰੇ ਵਿਚ, ਟਾਹਣੀ ਉਤੇ ਬੈਠੀ, ਕੱਲੀਕਾਰੀ ਕੁਇਲ ਜੋ ਦਿਸ ਨਹੀਂ ਰਹੀ। ਉਸ ਦਾ ਉਦਾਸੀ ਭਰਿਆ ਬ੍ਰਿਹਾ ਗਾਉਣਾ। ਇਸ ਦ੍ਰਿਸ਼ ਤੋਂ ਸ਼ੈਲੇ ਦੀਆਂ ਇਹ ਸਤਰਾਂ ਆਪ ਮੁਹਾਰੇ ਯਾਦ ਆ ਜਾਂਦੀਆਂ ਹਨ :—

ਜਿਉਂ ਵਿਧਵਾ ਪੰਛੀ ਕੁਰਲਾਵੇ—
ਆਪਣੇ ਪਿਆਰ ਦਾ ਸੋਗ ਮਨਾਵੇ।
ਸੋਗੀ ਜਿਹੀ ਪਤਝੜ ਦੀ ਰੁਤੇ—
ਬਹਿ ਕੇ ਸੁੱਕੀ ਟਾਹਣੀ ਉਤੇ।

ਕੋਇਲ, ਇਕ ਨਾਜ਼ੁਕ ਅਤੇ ਸ਼ਰਮੀਲੀ ਜਿਹੀ ਸੁੰਦਰੀ ਹੈ। ਕਿਸਮਤ ਉਹਦਾ ਅੰਤਬਾਰਾ ਲੈਣ 'ਤੇ ਤੁਲੀ ਹੋਈ ਹੈ। ਉਹ ਕਮਜ਼ੋਰ ਅਤੇ ਨਿਗੁਣੀ ਜਿਹੀ ਚੀਜ਼ ਹੈ। ਉਹਦੇ ਕੋਲ ਸੁਰੀਲੀ ਆਵਾਜ਼ ਤੋਂ ਬਿਨਾ ਹੋਰ ਕੁਝ ਵੀ ਨਹੀਂ। ਜ਼ਾਲਮ ਮਸਤ ਉਹਦੇ ਪੇਸ਼ ਪੈ ਗਈ ਹੈ। ਕਿਉਂਕਿ ਉਹਨੂੰ ਆਪਣਾ ਪਿਆਰ ਸਹਿਜੇ ਪ੍ਰਾਪਤ ਨਹੀਂ ਹੋ ਰਿਹਾ।

ਕੁਇਲ ਪਿਆਰ ਹੈ; ਅਤੇ ਪਿਆਰ ਵਿਚ ਆਮ ਤੌਰ ਤੇ ਖੁਸ਼ੀ ਨਾਲੋਂ ਦਿਲਗੀਰੀ ਜ਼ਿਆਦਾ ਹੁੰਦੀ ਹੈ, ਕਿਉਂਕਿ ਪਿਆਰ ਛਲਾਵੇ ਦਾ ਤੁਰੰਤ ਸ਼ਿਕਾਰ ਹੋ ਜਾਂਦਾ ਹੈ। ਸੱਚਾ ਪਿਆਰ ਬੜੀ ਕਠੋਰ ਤਪੱਸਿਆ ਪਿਛੋਂ ਪ੍ਰਾਪਤ ਹੁੰਦਾ ਹੈ : ਅਤੇ ਜਦੋਂ ਰੂਹਾਂ ਦਾ ਸੱਚ ਸੁੱਚਾ ਸੰਜੋਗ ਹੋ ਜਾਵੇ ਤਾਂ ਦੈਵੀ ਮਿਲਾਪ ਵਰਗਾ ਆਨੰਦ ਪ੍ਰਾਪਤ ਹੋ ਜਾਂਦਾ ਹੈ। ਸੋ ਦੁਨਿਆਵੀ ਛੋਹ ਨਾਲ ਇਹਦੀ ਮਹਿਮਾ ਕਾਇਮ ਨਹੀਂ ਰਹਿੰਦੀ। ਇਹੀ ਕਾਰਨ ਹੈ ਕਿ ਬੀਅਟਰਾਈਸ ਨੂੰ ਸੁਰਗ ਵਿਚ ਹੀ ਮਿਲਿਆ ਜਾ ਸਕਦਾ ਹੈ ਅਤੇ ਕਵੀ ਜਦੋਂ ਕੁਇਲ ਨੂੰ ਚੁੰਮਦਾ ਹੈ ਤਾਂ ਉਹ ਅਲੋਪ ਹੋ ਜਾਂਦੀ ਹੈ। ਉਹ ਇਕੱਲਾ ਰਹਿ ਜਾਂਦਾ ਹੈ। ਕਵੀ ਨੂੰ ਦੈਵੀ ਵਿਸਮਾਦ ਦਾ ਅਹਿਸਾਸ ਯਾਦ ਰਹਿੰਦਾ ਹੈ। ਪਰ ਇਹ ਖੁਦਾਈ ਅਹਿਸਾਸ ਮਨੁਖ ਲਈ ਕਲਿਆਣਕਾਰੀ ਬਣ ਜਾਂਦਾ ਹੈ। ਸੋ, ਸੱਚਾ ਪਿਆਰ ਅਲੌਕਿਕ ਚਮਤਕਾਰ ਤੇ ਇਲਾਹੀ ਨੂਰ ਦਾ ਨਜ਼ਾਰਾ ਹੁੰਦਾ ਹੈ।

### ਗੱਦ ਕਵਿਤਾਵਾਂ

ਸੁਬਰਾਮਨੀਆ ਭਾਰਤੀ ਦੀਆਂ ਗੱਦ ਕਵਿਤਾਵਾਂ ਨੂੰ ਛੇ ਭਾਗਾਂ ਵਿਚ ਵੰਡਿਆ ਗਿਆ ਹੈ :—ਦ੍ਰਿਸ਼, ਸ਼ਕਤੀ, ਵਾਯੂ, ਸਾਗਰ, ਭੌਂ-ਦ੍ਰਿਸ਼ ਅਤੇ ਆਜ਼ਾਦੀ। ਇਹ ਛੰਦ-ਮੁਕਤ ਕਵਿਤਾਵਾਂ ਤਜਰਬੇ ਦੇ ਤੌਰ ਤੇ ਵਖ ਵਖ ਸਮਿਆਂ ਵਿਚ ਲਿਖੀਆਂ ਗਈਆਂ। ਸ਼ਾਇਦ ਭਾਰਤੀ ਨੇ ਇਹਨਾਂ ਨੂੰ ਉਦੋਂ ਲਿਖਣਾ ਸ਼ੁਰੂ ਕੀਤਾ ਜਦੋਂ ਪਹਿਲੇ ਪਹਿਲ ਉਹਦਾ ਵਾਹ ਵੈਦਿਕ ਸਾਹਿਤ ਨਾਲ ਪਿਆ। ਪਾਂਡੀਚਰੀ ਵਿਚ ਜਲਾਵਤਨੀ ਸਮੇਂ ਉਸ ਉਤੇ ਵੇਦਾਂਤ ਦਾ ਰੰਗ ਚੜ੍ਹਨ ਲਗ ਪਿਆ ਸੀ। ਉਹ ਆਪਣੇ ਵਿਚਾਰ ਸਹਿਜ ਭਾਅ, ਸ਼ਕਤੀਸ਼ਾਲੀ ਢੰਗ ਨਾਲ ਅਤੇ ਬਿਨਾ ਕਿਸੇ ਉਚੇਚ ਦੇ ਪ੍ਰਗਟਾਉਣਾ ਚਾਹੁੰਦਾ ਸੀ। ਉਹ ਸ਼ਾਬਦਿਕ ਆਡੰਬਰ ਦਾ ਬਿਲਕੁਲ ਕਾਇਲ ਨਹੀਂ ਸੀ। ਗੱਦ ਕਵਿਤਾਵਾਂ ਵਿਚ ਭਾਰਤੀ ਦੀ ਰਚਨਾਤਮਕ ਸ਼ਕਤੀ ਸਿਖਰ ਛੂੰਹਦੀ ਜਾਪਦੀ ਹੈ। ਇਸੇ ਕਰਕੇ ਇਹਨਾਂ ਵਿਚ ਅੰਤਾਂ ਦੀ ਰਵਾਨੀ ਹੈ। ਭਾਵ ਲਹਿਰਾਂ ਵਾਂਗ ਵਹਿੰਦੇ ਪ੍ਰਤੀਤ ਹੁੰਦੇ ਹਨ। ਵੇਦਾਂ ਦਾ ਗਿਆਤ ਹੋਣ ਕਰਕੇ, ਭਾਰਤੀ ਅੰਦਰ ਕੁਦਰਤ ਦਾ ਪਿਆਰ ਠਾਠਾਂ ਮਾਰਦਾ ਹੈ। ਕੁਦਰਤ ਦੀ ਸਿਫ਼ਤ ਕਰਦਾ ਕਰਦਾ ਜਿਵੇਂ ਉਹ ਆਪ ਗੀਤ ਹੋ ਜਾਂਦਾ ਹੈ। ਉਹਦੇ ਸ਼ਬਦਾਂ ਵਿਚ ਆਨੰਦ ਦਾ ਜਲੌਅ ਹੈ। ਕੀ ਹੋਇਆ ਜੇ ਉਹਦੀ ਸਾਰੀ ਉਮਰ ਜੂਝਦਿਆਂ ਬੀਤ ਗਈ ! ਪੈਰ ਪੈਰ ਉਤੇ ਉਹਨੂੰ ਠੋਕਰਾਂ ਖਾਣੀਆਂ ਪਈਆਂ। ਪਰ ਕਵੀ ਦੀ ਕਲਪਨਾ ਨੂੰ ਕੌਣ ਕੈਦ ਕਰ ਸਕਦਾ ਸੀ ? ਇਸ ਉਤੇ ਉਹਦਾ ਆਪਣਾ ਰਾਜ ਸੀ। 'ਦ੍ਰਿਸ਼' ਭਾਗ ਪ੍ਰਕਿਰਤੀ ਵਰਣਨ ਨਾਲ ਆਰੰਭ ਹੋ ਕੇ ਸੂਰਜ ਦੀ ਉਸਤਤੀ ਤੱਕ ਪੁਜ ਜਾਂਦਾ ਹੈ :—

ਤਪਸ਼ ਚਾਨਣ ਦੀ ਮਾਂ ਹੈ...
ਅਗਨ-ਦੇਵਤਾ ਸਾਡਾ ਨਾਇਕ,
ਅੱਗ ਸੂਰਜ ਹੈ।

ਫੇਰ ਕੁਝ ਸੁੰਦਰ ਗੀਤਾਂ ਦੁਆਰਾ ਅਗਨੀ ਦੀ ਉਸਤਤ ਕੀਤੀ ਗਈ ਹੈ । ਉਸ ਪਿਛੋਂ 'ਬਿਜਲੀ' ਦਾ ਵਰਣਨ ਬੜੇ ਘੋਖਵੇਂ ਢੰਗ ਨਾਲ ਕੀਤਾ ਹੋਇਆ ਹੈ :—

ਵਰਖਾ, ਹਨੇਰੀ ਤੇ ਗਰਜ
ਅਸਮਾਨੀ ਬਿਜਲੀ ਦੀ ਲਿਸ਼ਕੋਰ
ਅਸੀਂ ਬਿਜਲੀ ਦੀ ਉਸਤਤ ਕਰੀਏ
ਕੀ ਇਹ ਸਾਡੇ ਗਿਆਨ 'ਚ ਬਿਜਲੀ ਭਰ ਦਏ
ਨੰਨ੍ਹੇ ਜਿਹੇ ਮੇਘਾਂ ਦੇ ਬੱਚੇ,
ਸਾਡੇ ਵੱਲ ਬਿਜਲੀ ਦੇ ਗੋਹੜੇ ਸੁੱਟਣ
ਨਹੀਂ ਐਸੀ ਕੋਈ ਥਾਂ
ਜਿਥੇ ਬਿਜਲੀ ਨਾ
ਈਕਣ ਹੀ ਨੇ, ਸੁਣਿਐ, ਸਾਰੇ ਦੇਵਤੇ
ਕਾਲਾ ਅਬ੍ਰਕ, ਚਿੱਟੀ ਰੇਤਾ, ਸਾਵੇ ਪੱਤੇ
ਲਾਲ ਫੁੱਲ, ਨੀਲੇ ਬੱਦਲ
ਹਵਾ ਹੈ ਭਾਵੇਂ ਅਕਾਸ਼,
ਹਰ ਥਾਂ ਬਿਜਲੀ ਦਾ ਪ੍ਰਕਾਸ਼
ਅਸੀਂ ਉਹਦੀ ਉਸਤਤ ਕਰੀਏ ।

'ਸ਼ਕਤੀ' ਭਾਗ ਦੀਆਂ ਕਵਿਤਾਵਾਂ ਵਿਚ ਭਾਰਤੀ ਨੇ 'ਵਿਸ਼ਵ-ਮਾਂ' ਦੀ ਮਹਿਮਾ ਗਾਈ ਹੈ । ਉਸ ਅਨੁਸਾਰ ਸੂਰਜ ਵੀ "ਸ਼ਕਤੀ ਦੇ ਹੜ੍ਹ ਵਿਚ ਇਕ ਬੁਲਬੁਲਾ" ਜਾਂ ਸ਼ਕਤੀ ਦੇ ਸਰੋਵਰ ਵਿਚ ਇਕ 'ਫੁੱਲ' ਮਾਤਰ ਹੈ, ਕਿਉਂਕਿ ਸ਼ਕਤੀ ਈਥਰ ਵਾਂਗ ਕਣ ਕਣ ਵਿਚ ਵਸੀ ਹੋਈ ਹੈ । ਉਹ ਪ੍ਰਚੰਡ ਅਤੇ ਵਿਨਾਸ਼ਕਾਰੀ, ਦਿਆਲੂ ਅਤੇ ਰਚਣਈ ਸ਼ਕਤੀ ਹੈ । ਸ਼ਕਤੀ ਹੀ ਕੁਦਰਤ ਦੀ ਚਾਲਕ ਹੈ ਅਤੇ ਇਹ ਕਲਿਆਣਕਾਰੀ ਵੀ ਹੈ । ਵਾਯੂ ਜ਼ਿੰਦਗੀ ਹੈ । ਇਨਸਾਨ ਇਸ ਬਿਨਾਂ ਜਿਉਂਦਾ ਨਹੀਂ ਰਹਿ ਸਕਦਾ । ਇਹ ਸਾਗਰ ਵਿਚ ਤੂਫ਼ਾਨ ਹੈ ਅਤੇ ਮਾਰੂਥਲਾਂ ਵਿਚ ਹਨੇਰੀ । ਇਹ ਤੰਦਰੁਸਤੀ ਬਖ਼ਸ਼ਦੀ ਹੈ ਤੇ ਇਸ ਵਿਚ ਮਨਮੋਹਣੀਆਂ ਮਹਿਕਾਂ ਵੀ ਹਨ । ਭਾਗਾਂ ਭਰਿਆ ਹੋਣ ਕਾਰਨ ਵਾਯੂ-ਦੇਵਤੇ ਦਾ ਸੁਆਗਤ ਅਵੱਸ਼ ਕਰਨਾ ਚਾਹੀਦਾ ਹੈ :—

ਨਾ ਦਲਦਲ ਹੋਵੇ ਉਸ ਪੰਧ
ਨਾ ਹੋਵੇ ਦੁਰਗੰਧ
ਨਾ ਹੀ ਕੂੜਾ ਕਰਕਟ ਹੋਵੇ
ਨਾ ਹੀ ਗਰਦ ਨਾ ਗੰਦ ।
ਮੰਦ ਮੰਦ ਪਈ ਚੱਲੇ ਪੌਣ
ਆਉ ! ਉਸ ਦਾ ਰਾਹ ਸੰਤੀਏ
ਜਲ ਛਿੜਕਾਈਏ

ਆਓ ! ਉਸ ਦੇ ਰਾਹ ਵਿਚ ਰਲ ਕੇ
ਫੁੱਲ ਉਗਾਈਏ
ਬਾਗ ਬਗੀਚੇ ਲਾਈਏ
ਧੂਫ ਧੁਖਾਈਏ
ਉਹ ਅਕਸੀਰ ਦੇ ਵਾਕਣ ਆਵੇ
ਸਾਡੀ ਜਿੰਦ ਰੁਸ਼ਨਾਵੇ
ਅੰਮ੍ਰਿਤ ਦਾ ਮੀਂਹ ਪਾਵੇ !
ਸਾਡਾ ਪੌਣਾਂ ਨੂੰ ਪ੍ਰਣਾਮ
ਉਹ ਸ਼ਕਤੀ ਦਾ ਸੋਮਾ ਹੈ !
ਉਹ ਰਾਜ-ਕੁੰਵਰ !!

'ਵਾਯੂ' ਭਾਗ ਦੀਆਂ ਗੱਦ ਕਵਿਤਾਵਾਂ ਸੰਗੀਤ ਦਾ ਖ਼ਜ਼ਾਨਾ ਹਨ। ਇਸ ਤੋਂ ਅਗਲਾ ਭਾਗ 'ਸਾਗਰ' ਸੰਖੇਪ ਹੈ। ਪਰ ਇਸ ਵਿਚ 'ਵਾਯੂ', 'ਸਾਗਰ' ਅਤੇ 'ਸ਼ਕਤੀ' ਦਾ ਵਰਣਨ ਤੱਤ-ਰੂਪ ਵਿਚ ਕੀਤਾ ਗਿਆ ਹੈ। ਇਹਨਾਂ ਸ਼ਕਤੀਆਂ ਦਾ ਜਲੌਅ ਵਿਲੱਖਣ ਹੈ। ਇਹਨਾਂ ਦੀ ਆਰਾਧਨਾ ਨਿਰਮਾਣ ਭਾਵ ਨਾਲ ਕਰਨੀ ਚਾਹੀਦੀ ਹੈ। 'ਭੋਂ ਦ੍ਰਿਸ਼' ਵਿਚ ਕੁਝ ਮਨੋਰੰਜਕ-ਝਾਕੀਆਂ ਹਨ, ਜਿਵੇਂ ਕਿ ਪੰਛੀਆਂ ਅਤੇ ਪਸ਼ੂਆਂ ਦੀ ਸਭਾ। ਇਹ ਸੰਤੁਸ਼ਟ ਜੀਵ ਏਨੇ ਸਮਝਦਾਰ ਹਨ ਕਿ ਇਹਨਾਂ ਨੂੰ ਮਨੁੱਖ ਦੀ ਅਸਲੀ ਬੀਮਾਰੀ ਦੇ ਕਾਰਨ ਦਾ ਪਤਾ ਹੈ :—

ਮਨ ਸਾਡੇ ਅੰਦਰ ਦਾ ਚੋਰ
ਜੜ੍ਹਾਂ ਸਾਡੀਆਂ ਵੱਢੇ।
ਵਿਹਲੜ੍ਹ ਮਨ ਇਕੋ ਇਕ ਦੁਸ਼ਮਣ
ਆਉ ਇਸਦੀ ਅਲਖ਼ ਮੁਕਾਈਏ।
ਚੀਣਾ ਚੀਣਾ ਕਰੀਏ ਇਹਨੂੰ
ਆਓ ਇਸ ਨੂੰ ਪਾਰ ਬੁਲਾਈਏ।

ਦੇਵ-ਸੁਰਗ ਵਿਚ ਬੈਠੀ ਸਭਾ ਮਨੁੱਖ ਦੀ ਇਸ ਬੀਮਾਰੀ ਬਾਰੇ ਵਿਚਾਰ ਕਰਦੀ ਹੈ। ਅਖ਼ੀਰ ਇੰਦਰ ਗੱਲ ਮੁਕਾਉਂਦਾ ਹੈ :—

ਜੁਗ ਜੁਗਾਂਤਰ ਬੀਤੇ
ਜੋ ਬੰਦੇ ਲਈ ਰਚਨਾ ਸਾਜੀ
ਖ਼ੌਫ਼ਨਾਕ ਸ਼ੈਤਾਨ ਨੇ ਆ ਕੇ
ਸਭ ਕੁਝ ਕੀਤਾ ਨਾਸ।
ਦੇਵਤੇ ਸਭ ਹੈਰਾਨ
ਤਾਕਤਵਰ ਸ਼ੈਤਾਨ।

ਧਰਮ ਦੀ ਕੋਈ ਵਾਹ ਨਾ ਚੱਲੇ
ਕੂੜ ਫਿਰੇ ਪਰਧਾਨ ।
ਸੱਚ ਦੇ ਉਤੇ ਝੂਠ ਸਵਾਰ
ਖ਼ੁਸ਼ੀਆਂ ਸੁੱਕਣ ਫਲੇ ਉਦਾਸੀ ।
ਜਿਵੇਂ ਸਾਡੀ ਇਸ ਧਰਤੀ ਉਤੇ
ਰਾਜ ਕਰੇ ਬੁਰਿਆਈ—
ਮਾਨਵਤਾ ਘਬਰਾਈ—
ਵਿਸ਼ਵਾਮਿੱਤ੍ਰ, ਵਸ਼ਿਸ਼ਟ, ਕਸ਼ਯਪ,
ਤੇ ਹੋਰ ਇਹੋ ਜਿਹੇ ਰਿਸ਼ੀਆ ਮੁਨੀਆਂ ਦੇ
ਸਭ ਵਾਕ ਹੋ ਗਏ ਖ਼ਾਕ ।
ਜਗ੍ਹਾ ਉਹਨਾਂ ਦੀ ਵਿਗਸਣ ਲੱਗੇ
ਕੂੜ, ਸੈਤਾਨ ਦੇ ਬੋਲ ।
ਮਾਨਵ ਤਾਂ ਗੰਗਾ-ਜਲ ਚਾਹਵੇ,
ਰਸਤੇ ਵਿਚ ਮ੍ਰਿਦ-ਤ੍ਰਿਸ਼ਨਾ ਆਵੇ ।

ਦੇਵਤੇ, ਤਰਸ ਖਾ ਕੇ, ਮਨੁੱਖਤਾ ਦੇ ਕਲਿਆਣ ਲਈ ਧਰਤੀ ਉਤੇ ਨੌਜੁਆਨ ਭੇਜਣ ਦਾ ਫੈਸਲਾ ਕਰਦੇ ਹਨ । ਗੱਦ ਕਵਿਤਾਵਾਂ ਦੇ ਅਖ਼ੀਰ 'ਤੇ ਵਾਸੂਪਤੀ ਨਾ ਦਾ ਇਹ ਨੌਜੁਆਨ ਲੋਕਾਂ ਦੇ ਉਜਲੇ ਭਵਿੱਖ ਦਾ ਗੀਤ ਗਾਉਂਦਾ ਹੈ :—

ਭੈ ਦਾ ਦੈਂਤ
ਸਿੰਘਾਸਣ ਦੇ ਲਈ,
ਹੁਣ ਕੋਈ ਸ਼ਕਤੀ ਭੇਜ ।
ਕਲਾ ਦਾ ਮੁੱਖ ਨਿਖਾਰੇ ਮੁੜਕੇ,
ਤੇਰਾ ਨੂਰ ਅਗੰਮੀ
ਆ ਚਾਨਣੀਏ ! ਆ !!

ਭਾਰਤੀ ਦੀਆਂ ਗੱਦ-ਕਵਿਤਾਵਾਂ ਕਈ ਨਵੇਂ ਰਾਹ ਵਿਖਾਉਂਦੀਆਂ ਹਨ । ਤਮਿਲ ਕਵਿਤਾ ਵਿਚ ਉਹਨੇ ਨਵੀਂ ਤੋਂ ਨਵੀਂ ਤਕਨੀਕ ਉਤੇ ਹੱਥ ਅਜ਼ਮਾਇਆ ।

**ਵਾਰਤਕ ਲਿਖਤਾਂ :**

ਉਨ੍ਹੀਵੀਂ ਸਦੀ ਦੇ ਲੇਖਕਾਂ ਨੇ ਪ੍ਰਾਚੀਨ ਪ੍ਰਥਾ ਦੇ ਗੱਲਘੋਟੂ ਵਾਤਾਵਰਣ ਤੋਂ ਤਮਿਲ ਨੂੰ ਛੁਟਕਾਰਾ ਦਿਵਾਇਆ, ਪਰ ਤਮਿਲ ਵਾਰਤਕ ਨੂੰ ਰੂਪਕ-ਉਲਝੇਵਿਆਂ ਤੋਂ ਆਜ਼ਾਦ ਕਰਾਉਣ ਦਾ ਸਿਹਰਾ ਭਾਰਤੀ ਦੇ ਸਿਰ ਹੈ । ਉਹਨੇ ਇਸ ਵਿਚ ਕਮਾਲ ਦੀ ਲਚਕ ਪੈਦਾ ਕਰ ਦਿਤੀ । ਉਸ ਨੇ ਬੋਲਚਾਲ ਦੀ ਅਤੇ ਲਿਖਤੀ ਤਮਿਲ ਦਾ ਪਾੜਾ ਘਟਾ ਦਿਤਾ । ਪੱਤਰਕਾਰ ਹੋਣ ਕਰਕੇ ਉਹਨੂੰ ਅਕਸਰ ਅਨੁਵਾਦ ਕਰਨਾ ਪੈਂਦਾ ਸੀ ।

ਇਸ ਕਰਕੇ ਉਹਨੂੰ ਅੰਗਰੇਜ਼ੀ ਅਤੇ ਤਮਿਲ ਦੋਹਾਂ ਭਾਸ਼ਾਵਾਂ ਦੇ ਹਰੇਕ ਸ਼ਬਦ ਵਿਚਲੇ ਸੂਖਮ ਅੰਤਰ ਦਾ ਗਿਆਨ ਹੋ ਗਿਆ। ਇਸ ਲਈ ਜਦੋਂ ਕਦੇ ਉਹਨੂੰ ਕਾਹਲੀ ਵਿਚ ਵੀ ਲਿਖਣਾ ਪੈਂਦਾ ਤਾਂ ਉਹ ਸ਼ਬਦ ਐਨ ਢੁਕਵੇਂ ਅਤੇ ਸਹੀ ਵਰਤਦਾ। ਲਿਖਣ ਲੱਗਿਆਂ ਉਹ ਸਧਾਰਣ ਪਾਠਕ ਦਾ ਸਦਾ ਖ਼ਿਆਲ ਰਖਦਾ ਸੀ। ਇਸੇ ਕਰਕੇ ਉਹਦੀ ਬੋਲੀ ਸਿੱਧੀ ਸਾਦੀ, ਸਰਲ ਅਤੇ ਸਪੱਸ਼ਟ ਹੈ। ਸਫ਼ਲ ਨਿਬੰਧਕਾਰ ਹੋਣ ਦੇ ਨਾਲ ਨਾਲ, ਉਹਨੇ ਵਾਰਤਕ ਦੇ ਹੋਰ ਰੂਪਾਂ ਜਿਵੇਂ ਨਾਵਲ ਅਤੇ ਕਹਾਣੀ ਵਿਚ ਵੀ ਆਪਣਾ ਸਿੱਕਾ ਮਨਵਾਇਆ।

ਵਾਰਤਕ ਵਿਚ ਉਹਦਾ 'ਗਿਆਨ-ਰੱਥ' ਇਕ ਸ਼ਾਹਕਾਰ ਮੰਨਿਆਂ ਜਾਂਦਾ ਹੈ। ਇਸ ਵਿਚ ਲੇਖਕ ਵਲੋਂ 'ਗਿਆਨ ਦੇ ਰੱਥ' ਉਤੇ ਬੈਠ ਕੇ ਕਲਪਨਾ-ਲੋਕ ਦੀ ਸੈਰ ਦਾ ਜ਼ਿਕਰ ਹੈ। ਉਹਦਾ ਗੂੜ੍ਹਾ ਮਿੱਤਰ, ਮਨ, ਉਹਦੇ ਨਾਲ ਹੁੰਦਾ ਹੈ, ਸੋ ਉਹ ਬੇਫ਼ਿਕਰੀ (ਉਪ-ਸ਼ਾਂਤੀ) ਦੀ ਦੁਨੀਆਂ ਵਿਚ ਪ੍ਰਵੇਸ਼ ਨਹੀਂ ਕਰ ਸਕਦਾ। ਫੇਰ ਵੀ ਗੰਧਰਵ-ਲੋਕ ਦੇ ਮੁਖ ਦੁਆਰ ਉਹਦੇ ਲਈ ਖੁਲ੍ਹ ਜਾਂਦੇ ਹਨ। ਸੁਰਗ ਵਿਚ ਠੰਡੀ ਹਵਾ ਰੁਮਕ ਰਹੀ ਹੁੰਦੀ ਹੈ ਅਤੇ ਮਨ-ਮੋਹਕ ਸੰਗੀਤ ਦੀਆਂ ਧੁਨਾਂ ਸੁਣਾਈ ਦਿੰਦੀਆਂ ਹਨ। ਇਥੇ ਭਾਰਤੀ ਦਾ ਬਿਆਨ ਏਨਾ ਸੁੰਦਰ ਹੈ ਕਿ ਪਾਠਕ ਅਸ਼ ਅਸ਼, ਕਰ ਉਠਦਾ ਹੈ। ਤਮਿਲ ਦੇ ਸ਼ਬਦ ਬਿਜਲੀ-ਕਣਾਂ ਵਾਂਗ ਲਿਸ਼ਕਾਂ ਮਾਰਦੇ ਹਨ। ਮਿਸਾਲ ਦੇ ਤੌਰ 'ਤੇ ਖ਼ੁਸ਼ੀਆਂ ਭਰੀ ਇਸ ਦੁਨੀਆਂ ਵਿਚ ਚੰਦ ਦੀਆਂ ਰਿਸ਼ਮਾਂ ਸੰਗੀਤ ਦੀਆਂ ਸੁਰਾਂ ਛੇੜਦੀਆਂ ਹਨ। "ਇਹ ਕਿਸ ਤਰ੍ਹਾਂ ਹੋ ਗਿਆ ?" ਯਾਤਰੂ ਹੈਰਾਨੀ ਵਿਚ ਪੁਛਦਾ ਹੈ। ਇਕ ਪਰੀ ਉਹਨੂੰ ਇਸ ਬਾਰੇ ਸਭ ਕੁਝ ਦਸ ਦਿੰਦੀ ਹੈ :—"ਚੰਦਰ-ਰਿਸ਼ਮਾਂ ਵਿਚ ਸੰਗੀਤ ਭਰਿਆ ਹੋਇਆ ਹੈ। ਇਹ ਸੁਰਗ ਵਿਚ ਹੀ ਸੁਣਿਆ ਜਾ ਸਕਦਾ ਹੈ, ਧਰਤੀ ਉਤੇ ਨਹੀਂ। ਧਰਤੀ ਉਤੇ ਇਸ ਨੂੰ ਕੇਵਲ ਕਵੀ ਹੀ ਸੁਣ ਸਕਦੇ ਹਨ।" ਲੇਖਕ ਉਥੇ ਖੇਲ੍ਹਦੇ ਬੱਚਿਆਂ ਨੂੰ ਦੇਖਦਾ ਹੈ। ਉਹ ਉਹਨਾਂ ਦਾ ਭੋਲਾ ਭਾਲਾ ਹਾਸਾ ਸੁਣਦਾ ਹੈ। ਇਸ ਅਨੋਖੀ ਕਲਪਨਾ ਵਿਚ ਹੀ ਉਹ ਦੇਖਦਾ ਹੈ ਕਿ ਉਥੇ ਪਿਆਰ ਦੇ ਦੇਵਤੇ ਦਾ ਤਿਉਹਾਰ ਮਨਾਇਆ ਜਾ ਰਿਹਾ ਹੈ। ਗੰਧਰਵ-ਲੋਕ ਵਿਚ ਕੁਝ ਵੀ ਲੁਕਾ ਕੇ ਨਹੀਂ ਰਖਿਆ ਜਾਂਦਾ। ਉਥੇ ਹਰ ਗੱਲ ਸਾਫ਼ ਅਤੇ ਸਪੱਸ਼ਟ ਹੁੰਦੀ ਹੈ।

ਇਸ ਪਿਛੋਂ ਸਤਿ ਲੋਕ (ਇਸ ਵਿਸ਼ਾਲ ਥਾਂ ਵਿਚ ਪ੍ਰਕਾਸ਼ ਹੀ ਪ੍ਰਕਾਸ਼ ਹੈ) ਅਤੇ ਧਰਤੀ (ਜੋ ਦੁਨਿਆਵੀ ਫ਼ਿਕਰਾਂ ਨਾਲ ਭਰੀ ਪਈ ਹੈ) ਦਾ ਵਰਣਨ ਹੈ। ਧਰਮ-ਲੋਕ ਵਿਚ ਪ੍ਰਵੇਸ਼ ਸਮੇਂ ਉਹਦੀ ਅਗਨੀ ਪ੍ਰੀਖਿਆ ਲਈ ਜਾਂਦੀ ਹੈ। ਇਉਂ ਪਵਿੱਤਰ ਕਰਕੇ ਉਹਨੂੰ ਧਰਮ ਰਾਜ ਸਾਹਮਣੇ ਪੇਸ਼ ਕੀਤਾ ਜਾਂਦਾ ਹੈ। ਧਰਮ ਰਾਜ ਉਹਨੂੰ ਬਾਲ ਗੰਗਾਧਰ ਤਿਲਕ ਦੀ ਯਾਦ ਦਿਵਾਉਂਦਾ ਹੈ! ਇਥੇ ਕੰਨਵ ਲੇਖਕ ਨੂੰ ਕਹਿੰਦਾ ਹੈ :—

"ਅਨਿਆਂ ਨਾਲੋਂ ਅਗਿਆਨਤਾ ਖ਼ਤਮ ਕਰਨ ਵਾਸਤੇ ਬਹੁਤੀ ਵੱਡੀ ਦਲੇਰੀ ਦੀ ਲੋੜ ਹੈ। ਕਸ਼ੱਤਰੀਆਂ ਅਤੇ ਵੈਸ਼ਾਂ ਦਾ ਫ਼ਰਜ਼ ਹੈ ਕਿ ਉਹ ਲੋਕਾਂ ਦੇ ਜਾਨ ਮਾਲ ਦੀ

ਰਖਿਆ ਕਰਨ । ਕਸ਼ੱਤਰੀ ਧਰਮ ਦੀ ਰਾਖੀ ਕਰਦਾ ਹੈ । ਬ੍ਰਾਹਮਣ ਗਿਆਨ ਦੀ । ਬ੍ਰਾਹਮਣ ਵਿਚ ਬੇਅੰਤ ਸ਼ਕਤੀ ਅਤੇ ਤੇਜ਼ ਹੋਣਾ ਚਾਹੀਦਾ ਹੈ । ਉਹਦਾ ਜੀਵਨ ਉਦੇਸ਼ ਪੂਰਣ ਅਤੇ ਦਲੇਰੀ ਭਰਿਆ ਹੋਵੇ । ਅਣਗਿਣਤ ਲੋਕ ਅਗਿਆਨਤਾ ਵਿਚ ਜੀਵਨ ਬਤੀਤ ਕਰ ਰਹੇ ਹਨ । ਅਗਿਆਨਤਾ ਦਾ ਸੋਮਾ ਸੁੱਕਣ ਵਿਚ ਨਹੀਂ ਆਉਂਦਾ । ਉਸ ਸੋਮੇ ਨੂੰ ਸੁਕਾਉਣਾ, ਅਗਿਆਨੀਆਂ ਦਾ ਬੇੜਾ ਪਾਰ ਕਰਨਾ ਅਤੇ ਅਗਿਆਨ ਵਿਸ਼-ਬਿਰਖ ਨੂੰ ਜੜ੍ਹੋਂ ਉਖਾੜਨਾ ਕੋਈ ਸੌਖਾ ਕੰਮ ਨਹੀਂ ਹੈ ।"

ਪਰ ਰੂਹ ਦੇ ਅਨੇਕ ਪੁਲਾੜਾਂ ਦੀ ਇਹ ਯਾਤਰਾ ਸਦਾ ਨਹੀਂ ਕੀਤੀ ਜਾ ਸਕਦੀ । ਯਾਤਰੀ ਦੀਆਂ ਇਨਸਾਨੀ ਕਮਜ਼ੋਰੀਆਂ ਅਤੇ ਉਹਦੇ ਸਾਥੀ, ਮਨ ਦੀ ਬੇਚੈਨੀ ਉਹਨੂੰ ਧਰਮ-ਵਿਚੋਂ ਨਿਕਲਣ ਲਈ ਮਜਬੂਰ ਕਰ ਦਿੰਦੇ ਹਨ । ਉਹ ਤ੍ਰਿਪਲੀਕੇਨ ਵਿਖੇ, ਆਪਣੇ ਨਿੱਕੇ ਜਿਹੇ ਤੇ ਗਰੀਬ ਕਮਰੇ ਵਿਚ ਵਾਪਿਸ ਆ ਜਾਂਦਾ ਹੈ । ਇਸ ਸਫਲ ਰੂਪਕ ਦਾ ਤਮਿਲ ਸਾਹਿਤ ਵਿਚ ਵਿਲੱਖਣ ਸਥਾਨ ਹੈ । ਕਹਿੰਦੇ ਨੇ ਕਿ ਭਾਰਤੀ ਨੇ ਆਪਣੇ ਜੀਵਨ ਉਤੇ ਆਧਾਰਿਤ ਇਕ ਨਾਵਲ ਵੀ ਲਿਖਿਆ । ਉਸ ਦਾ ਨਾਂ ਉਹਨੇ 'ਚਿੱਨਾ ਸੈਂਕਰਨ ਕਥਾਇ' ਰਖਿਆ ਸੀ । ਬਦਕਿਸਮਤੀ ਦੀ ਗੱਲ ਹੈ ਕਿ ਉਹਦਾ ਖਰੜਾ ਚੋਰੀ ਹੋ ਗਿਆ ਤੇ ਮੁੜ ਕਦੇ ਨਾ ਮਿਲਿਆ । ਯਾਰਾਂ-ਮਿੱਤਰਾਂ ਦੇ ਜ਼ੋਰ ਦੇਣ 'ਤੇ ਉਹਨੇ ਉਸ ਨਾਵਲ ਦੇ ਕੁਝ ਕੁ ਕਾਂਡ ਨਵੇਂ ਸਿਰੇ ਤੋਂ ਲਿਖੇ, ਪਰ ਉਸ ਨੂੰ ਮੁਕੰਮਲ ਕਰਨ ਵਿਚ ਉਹ ਸਫਲ ਨਾ ਹੋ ਸਕਿਆ । ਇਕ ਹੋਰ ਨਾਵਲ 'ਚੰਦਰਕਾਇਨ' ਉਹਨੇ ਲਿਖਣਾ ਆਰੰਭ ਕੀਤਾ ਪਰ ਉਹ ਵੀ ਵਿਚੇ ਛਡ ਦਿਤਾ । ਉਸ ਨਾਵਲ ਦੇ ਹੁਣ ਨੌਂ ਕਾਂਡ ਉਪਲਬਧ ਹਨ । ਇਹ ਭਾਰਤੀ ਦੀ ਬਿਰਤਾਂਤਕ ਕਲਾ ਦਾ ਉੱਤਮ ਨਮੂਨਾ ਹਨ । ਇਸ ਤੋਂ ਪਤਾ ਲਗਦਾ ਹੈ ਕਿ ਉਹਦੀ ਕਲਮ ਵਿਚ ਅੰਤਾਂ ਦੀ ਰਵਾਨੀ ਸੀ । ਨਾਵਲ ਦਾ ਆਰੰਭ ਭੁਚਾਲ ਨਾਲ ਹੁੰਦਾ ਹੈ । ਤਮਿਲ ਨਾਦ ਦੇ ਕਿਸੇ ਦੂਰ ਦੁਰਾਡੇ ਪਿੰਡ ਵਿਚ ਵਿਸ਼ਾਲਕਸ਼ੀ ਨਾਂ ਦੀ ਇਕ ਨੌਜੁਆਨ ਵਿਧਵਾ ਔਰਤ ਹੁੰਦੀ ਹੈ । ਉਹ ਅਤੇ ਉਹਦੀ ਨਵ-ਜਨਮੀ ਭਤੀਜੀ ਭੁਚਾਲ ਤੋਂ ਬਚ ਜਾਂਦੀਆਂ ਹਨ । ਬਾਕੀ ਦਾ ਸਾਰਾ ਟੱਬਰ ਤਬਾਹ ਹੋ ਜਾਂਦਾ ਹੈ । ਉਹਦੇ ਤਿੰਨ ਸਾਲ ਬੜੇ ਦੁੱਖਾਂ ਵਿਚ ਬੀਤਦੇ ਹਨ । ਕਿਉਂਕਿ ਕਿਸੇ ਨੌਜੁਆਨ ਵਿਧਵਾ ਲਈ ਇਥੇ ਇਜ਼ਤ ਨਾਲ ਰਹਿਣਾ ਬਹੁਤ ਔਖਾ ਹੈ । ਦੋ ਸਮਾਜ ਸੁਧਾਰਕ, ਵਿਸ਼ਵਾਨਾਥ ਸ਼ਰਮਾ ਨਾਂ ਦੇ ਇਕ ਸਾਬਕਾ ਸੰਤ ਨਾਲ ਉਹਦਾ ਵਿਆਹ ਕਰਵਾ ਦਿੰਦੇ ਹਨ । ਉਹ ਦੋਵੇਂ ਖ਼ੁਸ਼ੀ ਖ਼ੁਸ਼ੀ ਜੀਵਨ ਬਤੀਤ ਕਰਦੇ ਹਨ । ਉਹ 'ਚੰਦਰਕਾਇ' ਨਾਂ ਦੀ ਸੁਘੜ ਅਤੇ ਸੁਹਣੀ ਬੱਚੀ ਨੂੰ ਬੜੇ ਲਾਡ ਮਲ੍ਹਾਰ ਨਾਲ ਪਾਲਦੇ ਹਨ । ਸ਼ਰਮਾ ਅਚਾਨਕ ਪਾਗ਼ਲ ਹੋ ਜਾਂਦਾ ਹੈ ਤੇ ਕਹਾਣੀ ਇਥੇ ਹੀ ਮੁੱਕ ਜਾਂਦੀ ਹੈ ।

ਭਾਰਤੀ ਮੁਤਾਬਿਕ ਇਹ ਕੇਵਲ 'ਚੰਦਰਕਾਇ' ਕਹਾਣੀ ਦੀ ਭੂਮਿਕਾ ਸੀ । ਦੋਵੇਂ ਸਮਾਜ ਸੁਧਾਰਕ ਅਸਲ ਵਿਚ ਜਿਉਂਦੇ-ਜਾਗਦੇ ਪਾਤਰ ਸਨ—ਇਕ ਦਾ ਨਾਂ ਸੀ

ਜੀ. ਸੁਬਰਾਮਨੀਆ ਆਇਰ ਅਤੇ ਦੂਜੇ ਦਾ ਨਾਂ, ਵੀਰੇਸਾਲਿੰਗਮ ਪੰਤੂਲੂ ਸੀ। ਵਿਸ਼ਾਲਕਸ਼ੀ ਦੇ ਪਾਤਰ ਰਾਹੀਂ ਉਹਨੇ ਬਾਲ-ਵਿਧਵਾ ਨੂੰ ਪੇਸ਼ ਆਉਣ ਵਾਲੀਆਂ ਔਕੜਾਂ ਦਾ ਵਰਣਨ ਕੀਤਾ ਹੈ; ਵਿਸ਼ਵਾਨਾਥ ਸ਼ਰਮਾ ਦੇ ਪਾਤਰ ਰਾਹੀਂ ਉਹਨੇ ਇਹ ਦੱਸਣ ਦੀ ਕੋਸ਼ਿਸ਼ ਕੀਤੀ ਹੈ ਕਿ ਅਸਲੀ ਜ਼ਿੰਦਗੀ ਨਾਲ ਜੂਝਣ ਤੋਂ ਵੈਰਾਗੀ ਲੋਕ ਇਨਕਾਰੀ ਹੁੰਦੇ ਹਨ। ਸੋਮਨਾਥ ਆਇਰ ਰਾਹੀਂ ਘਰੇਲੂ ਜ਼ਿੰਦਗੀ ਵਿਚ ਪੇਸ਼ ਆਉਣ ਵਾਲੇ ਮਸਲਿਆਂ ਦਾ ਜ਼ਿਕਰ ਹੈ। ਭਾਵੇਂ ਬੱਚੇ ਚੰਦਰਾਕਾਇ ਦਾ ਚਿਤਰਣ ਬਹੁਤ ਘਟ ਹੈ ਪਰ ਅਸੀਂ ਉਹਦੇ ਭਵਿਖ ਬਾਰੇ ਸੋਚਦੇ ਰਹਿ ਜਾਂਦੇ ਹਾਂ। ਅਣਸੁਣੀਆਂ ਧੁਨਾਂ ਵਾਂਗ ਉਹਦੇ ਭਵਿਖ ਦਾ ਨਕਸ਼ਾ ਸਾਡੀਆਂ ਅੱਖਾਂ ਸਾਹਮਣੇ ਬੜੀ ਦੇਰ ਤਕ ਘੁੰਮਦਾ ਰਹਿੰਦਾ ਹੈ।

ਭਾਰਤੀ ਦੀਆਂ ਨਿੱਕੀਆਂ ਕਹਾਣੀਆਂ ਤਮਿਲ ਨਾਦ ਵਿਚ ਬਹੁਤ ਪ੍ਰਸਿੱਧ ਹਨ। ਪੰਚ ਤੰਤਰ ਦੀਆਂ ਪ੍ਰਾਚੀਨ ਲੋਕ-ਕਥਾਵਾਂ ਤੋਂ ਪ੍ਰਭਾਵਿਤ ਹੋ ਕੇ ਉਹਨੇ 'ਨਵਤੰਤਰ ਕਹਾਣੀਆਂ' ਲਿਖੀਆਂ। ਸਪੇਰਨ ਕੁੜੀ ਰੋਜ਼ ਚਤੁਰ ਮਨੀ ਆਇਰ, ਅਤੇ ਮਧੂਕੰਡੀਕਾਇ ਨਾਮਕ ਕੁਇਲ ਤੇ ਗਧੇ, ਰਸੀਕਾਸੀ ਰੋਮਾਨੀ ਵਿਚਕਾਰ ਤਰਕ ਵਿਤਕਰ ਉਹਦੀਆਂ ਬਹੁਤ ਪਿਆਰੀਆਂ ਕਹਾਣੀਆਂ ਹਨ। ਇਹਨਾਂ ਵਿਚ ਹਾਸਰਸ ਅਤੇ ਸਿਆਣਪ ਦਾ ਸੁਮੇਲ ਹੈ। ਵਰਣਿਤ ਕਹਾਣੀਆਂ ਵਿਚ ਜੋ ਉਪਦੇਸ਼ ਦਿਤਾ ਗਿਆ ਹੈ ਉਸ ਬਾਰੇ ਵਿਵੇਕਾ ਸ਼ਾਸਤਰੀ ਇਉਂ ਲਿਖਦਾ ਹੈ :—

"ਰੱਬ ਦੀ ਭਗਤੀ ਦਾ ਅਵੱਸ਼ ਫਲ ਮਿਲਦਾ ਹੈ। ਪਰ ਪੂਜਾ ਸਹਿਜ ਸਿਆਣਪ ਨਾਲ ਕਰਨੀ ਚਾਹੀਦੀ ਹੈ। ਅਗਿਆਨੀ ਦੇ ਵਿਸ਼ਵਾਸ਼ ਵਿਚ ਸ਼ਕਤੀ ਨਹੀਂ ਹੁੰਦੀ। ਪਹਿਲਾਂ ਸਹੀ ਗਿਆਨ ਪ੍ਰਾਪਤ ਕਰੋ, ਫੇਰ ਪੂਜਾ। ਸਰਬ ਕਲਾ ਸਮਰੱਥ ਹੋਣ ਲਈ ਸਹਿਜ ਸਿਆਣਪ ਪਹਿਲੀ ਲੋੜ ਹੈ।" ਭਾਰਤੀ ਨੇ ਆਪਣੀਆਂ ਕਹਾਣੀਆਂ ਵਿਚ ਇਹ ਮਨ ਭਾਉਂਦੇ ਵਿਸ਼ੇ ਲਏ ਹਨ—ਔਰਤਾਂ ਦੀ ਆਜ਼ਾਦੀ, ਕੌਮਾਂਤਰੀ ਸਿਆਸਤ, ਧਾਰਮਿਕ ਕੱਟੜਤਾ, ਅਤੇ ਸਿੱਧਾਂ ਦਾ ਵਿਵੇਕ। ਕਹਾਣੀਆਂ ਹਾਸਰਸ ਅਤੇ ਵਿਅੰਗ ਭਰਪੂਰ ਹਨ; ਭਾਸ਼ਾ ਵਿਚ ਸਹਿਜ ਵਾਰਤਾਲਾਪ ਅਤੇ ਕੁਦਰਤੀ ਰਵਾਨੀ ਹੈ।

ਉਹ ਆਪਣੇ ਸਪਤਾਹਕ ਵਿਚ ਤਰਾਜ਼ੂ ਨਾਂ ਹੇਠ ਇਕ ਮਨੋਰੰਜਕ ਕਾਲਮ ਦਿੰਦਾ ਹੁੰਦਾ ਸੀ। ਤੱਕੜੀ ਵਾਲੀ ਇਕ ਦੁਕਾਨ ਉਤੇ ਗਾਹਕ ਮਸ਼ਵਰਾ ਲੈਣ ਆਉਂਦੇ ਹਨ। ਦੁਕਾਨ ਦਾ ਮਾਲਕ ਜਾਣੀ ਜਾਣ ਹੈ। ਉਹ ਸ਼ਭ ਸਵਾਲਾਂ ਦੇ ਉਤਰ ਤੁਰੰਤ ਅਤੇ ਨਿਰਪੱਖ ਹੋ ਕੇ ਦਿੰਦਾ ਹੈ—ਇਸ ਕਾਲਮ ਵਿਚ ਭਾਰਤੀ ਦੁਨੀਆਂ ਭਰ ਦੇ ਮਸਲਿਆਂ ਬਾਰੇ ਆਪਣੀ ਰਾਏ ਬੜੀ ਉਦਾਰਤਾ ਨਾਲ ਦਿੰਦਾ ਹੈ।

## ਅਨੁਵਾਦ

ਭਾਰਤੀ ਨੇ ਆਪਣਾ ਸਾਹਿਤਕ ਜੀਵਨ ਅਨੁਵਾਦਕ ਦੇ ਤੌਰ ਤੇ ਸ਼ੁਰੂ ਕੀਤਾ। ਉਹਨੇ ਵਿਵੇਕਾਨੰਦ ਦੀਆਂ ਤਕਰੀਰਾਂ, ਅਰਬਿੰਦੋ ਦੇ ਲੇਖ, ਪੰਤਜਲੀ ਦੇ 'ਸਮਾਧੀ

ਪਦ' ਅਤੇ ਕੁਝ ਵੈਦਿਕ ਸ਼ਲੋਕਾਂ ਦਾ ਅਨੁਵਾਦ ਕੀਤਾ। ਉਹਦੇ ਗੀਤਾਂ ਦੇ ਤਮਿਲ-ਅਨੁਵਾਦ ਨੂੰ ਉਚ ਕੋਟੀ ਦਾ ਮੰਨਿਆ ਗਿਆ ਹੈ, ਅਤੇ ਉਹਦੀ ਭੂਮਿਕਾ ਵਿਚ ਬੁਧ ਧਰਮ ਅਤੇ ਮਾਇਆਵਾਦ ਦਾ ਨਿਰੀਖਣ ਕਰਦਾ ਹੋਇਆ ਉਹ ਸਮੁੱਚੀ ਜ਼ਿੰਦਗੀ ਨੂੰ ਆਪਣੇ ਕਲਾਵੇ ਵਿਚ ਲੈ ਲੈਂਦਾ ਹੈ।

ਹੋਰ ਕਾਵਿ-ਅਨੁਵਾਦਾਂ ਤੋਂ ਇਲਾਵਾ ਉਹਦਾ ਕੀਤਾ ਜਾਨ ਸਕੱਰ ਦੀ ਕਵਿਤਾ, 'ਬਹਾਨੇਬਾਜ਼ਾਂ ਦਾ ਸ਼ਹਿਰ' ਦਾ ਅਨੁਵਾਦ ਉਚ ਕੋਟੀ ਦਾ ਹੈ। ਬੰਕਮ ਚੰਦਰ ਚੈਟਰਜੀ ਦੇ, 'ਬੰਦੇ ਮਾਤ੍ਰਮ' ਦਾ ਭਾਰਤੀ ਨੇ ਤਮਿਲ ਵਿਚ ਦੋ ਵਾਰ ਪਦ-ਅਨੁਵਾਦ ਕੀਤਾ। ਇਹ ਅਨੁਵਾਦ ਏਨਾ ਵਧੀਆ ਹੈ ਕਿ ਮੌਲਿਕ ਰਚਨਾ ਜਾਪਦਾ ਹੈ।

## ਅੰਗਰੇਜ਼ੀ ਰਚਨਾਵਾਂ

ਭਾਰਤੀ ਨੂੰ ਅੰਗਰੇਜ਼ੀ ਭਾਸ਼ਾ ਉਤੇ ਕਮਾਲ ਦੀ ਮੁਹਾਰਤ ਹਾਸਿਲ ਸੀ। ਆਪਣੇ ਜੀਵਨ ਬਾਰੇ ਲਿਖੀ ਕਵਿਤਾ ਵਿਚ ਉਹ ਬੇਸ਼ੱਕ ਅੰਗਰੇਜ਼ੀ ਸਿਖਿਆ ਦੀ ਕਰੜੀ ਨਿੰਦਿਆ ਕਰਦਾ ਹੈ ਪਰ ਇਹ ਉਦੋਂ ਹੀ ਹੁੰਦਾ ਹੈ ਜਦੋਂ ਅੰਗਰੇਜ਼ੀ, ਤਮਿਲ ਭਾਸ਼ਾ ਲਈ ਹਾਨੀਕਾਰਕ ਸਿੱਧ ਹੋਵੇ। ਉਂਜ ਅੰਗਰੇਜ਼ੀ ਭਾਸ਼ਾ ਨਾਲ ਉਹਨੂੰ ਕੋਈ ਵੈਰ ਨਹੀਂ ਸੀ। ਉਹ ਤਾਂ ਸਗੋਂ ਅੰਗਰੇਜ਼ੀ ਸਾਹਿਤ ਦਾ ਬਹੁਤ ਕਦਰਦਾਨ ਸੀ। ਇਹ ਮੰਨਣ ਤੋਂ ਉਸ ਕਦੇ ਵੀ ਸੰਕੋਚ ਨਾ ਕੀਤਾ ਕਿ ਉਹਨੇ ਸ਼ੈਲੇ ਅਤੇ ਵਿਕਟਰ ਹਿਊਗੋ ਦੀਆਂ ਅਤਿ ਸੁੰਦਰ ਰਚਨਾਵਾਂ ਮੂਲ ਅੰਗਰੇਜ਼ੀ ਅਤੇ ਫਰਾਂਸੀਸੀ ਪੱਤਰਾਂ ਵਿਚ ਬੜੀ ਰੀਝ ਨਾਲ ਪੜ੍ਹੀਆਂ ਅਤੇ ਮਾਣੀਆਂ। ਉਹਨੇ ਗੇਟੇ ਦੀਆਂ ਅੰਗਰੇਜ਼ੀ ਵਿਚ ਅਨੁਵਾਦਿਤ ਲਿਖਤਾਂ ਦਾ ਅਧਿਐਨ ਵੀ ਕੀਤਾ। ਅੰਗਰੇਜ਼ ਰੁਮਾਂਚਿਕ ਕਵੀਆਂ ਨੂੰ ਉਹ ਦਿਲੋਂ ਚਾਹੁੰਦਾ ਸੀ ਅਤੇ ਉਹਦੀ ਪ੍ਰਬਲ ਇੱਛਾ ਸੀ ਕਿ ਉਹਨੂੰ ਤਮਿਲ ਨਾਦ ਦਾ ਸ਼ੈਲੇ ਆਖਿਆ ਜਾਵੇ! ਉਹਦੇ ਭਾਈ, ਸੀ. ਵਿਸ਼ਵਾਨਾਥਨ ਨੇ ਲਿਖਿਆ ਹੈ :—

"ਮੈਂ ਤਾਂ ਇਹ ਵੀ ਸੁਣਿਐ ਕਿ ਉਹਨੇ ਇਕ ਸਭਾ ਬਣਾਈ ਜਿਸ ਦਾ ਨਾਂ "ਸ਼ੈਲੀਅਨ ਗਿਲਡ" ਸੀ। ਇਸ ਸਭਾ ਦੇ ਮੈਂਬਰਾਂ ਨੂੰ ਉਹ ਸ਼ੈਲੇ ਦੀਆਂ ਤੁਕਾਂ ਦੇ ਅਰਥ ਸਮਝਾਉਂਦਾ ਹੁੰਦਾ ਸੀ।"

'ਨਿਊ ਇੰਡੀਆ', 'ਕਾਮਨ ਵੈਲਥ' ਅਤੇ 'ਆਰੀਆ' ਆਦਿ ਰਸਾਲਿਆਂ ਵਿਚ ਭਾਰਤੀ ਦੀਆਂ ਅੰਗਰੇਜ਼ੀ ਰਚਨਾਵਾਂ ਕਦੇ ਕਦਾਈਂ ਛਪਦੀਆਂ ਹੁੰਦੀਆਂ ਸਨ। ਇਹਨਾਂ ਵਿਚੋਂ ਵੀ "ਝੱਖੜ ਵਰਗਾ, ਦੇਸੀ ਅਤੇ ਸ਼ਿੱਕੇਬੰਦ ਭਾਰਤੀ" ਨਜ਼ਰ ਆ ਜਾਂਦਾ ਹੈ। ਜਿਵੇਂ ਉਹ ਸੋਚਦਾ ਓਵੇਂ ਲਿਖਦਾ ਸੀ। ਉਹਦੀਆਂ ਕੁਝ ਅੰਗਰੇਜ਼ੀ ਰਚਨਾਵਾਂ ਦੇ ਦੋ ਨਿੱਕੇ ਸੰਗ੍ਰਹਿ ਛਪੇ ਜਿਨ੍ਹਾਂ ਦੇ ਨਾਂ ਹਨ—'ਲੇਖ ਅਤੇ ਹੋਰ ਵਾਰਤਕ ਵੰਨਗੀਆਂ,' ਅਤੇ 'ਅਗਨੀ ਅਤੇ ਹੋਰ ਕਵਿਤਾਵਾਂ ਅਤੇ ਅਨੁਵਾਦ। ਉਹ ਰਸ-ਧਵਨੀ ਸਿਧਾਂਤ ਤੋਂ ਲੈ ਕੇ 'ਜ਼ਾਤ-ਪਾਤ ਦਾ ਜੁਰਮ' ਵਰਗੇ ਵਿਸ਼ਿਆਂ ਉਤੇ ਕਲਮ ਚਲਾ ਲੈਂਦਾ ਸੀ। 'ਔਰਤ ਦੀ ਥਾਂ' ਬਾਰੇ ਵਿਚਾਰ ਕਰਦਿਆਂ ਉਹ ਪੂਰੇ ਤਾਣ ਨਾਲ ਲਿਖਦਾ ਹੈ :—

"ਕੌਮਾਂ ਘਰਾਂ ਤੋਂ ਬਣਦੀਆਂ ਅਤੇ ਜਿੰਨਾ ਚਿਰ ਤੁਸੀਂ ਨਿਆਂ ਅਤੇ ਬਰਾਬਰੀ ਦਾ ਅਸੂਲ ਘਰਾਂ ਵਿਚ ਲਾਗੂ ਨਹੀਂ ਕਰਦੇ, ਉਨਾ ਚਿਰ ਇਸ ਦੇ ਆਮ ਲੋਕਾਂ ਵਿਚ ਪ੍ਰਚਲਿਤ ਹੋਣ ਦੀ ਆਸ ਵੀ ਨਹੀਂ ਰਖ ਸਕਦੇ, ਕਿਉਂਕਿ ਆਮ ਲੋਕਾਈ ਦੀ ਜ਼ਿੰਦਗੀ ਦਾ ਆਧਾਰ ਘਰੇਲੂ ਰਹਿਣੀ-ਬਹਿਣੀ ਹੀ ਹੁੰਦੀ ਹੈ। ਜਿਹੜਾ ਆਦਮੀ ਘਰ ਵਿਚ ਗੁੰਡਾ ਹੈ ਉਹ ਕੌਂਸਲਾਂ ਜਾਂ ਕਚਹਿਰੀਆਂ ਵਿਚ ਜਾਣ ਸਾਰ ਸੰਤ ਨਹੀਂ ਬਣ ਸਕਦਾ।"

ਉਹਦੀਆਂ ਲਿਖਤਾਂ ਵਿਚ ਫ਼ਜ਼ੂਲ ਭਰਤੀ ਨਹੀਂ ਕੀਤੀ ਹੋਈ। ਉਹਦੇ ਸ਼ਬਦ ਪਾਠਕਾਂ ਦੇ ਮਨਾਂ ਉਤੇ ਸਿੱਧਾ ਅਸਰ ਕਰਦੇ ਹਨ ਕਿਉਂਕਿ ਉਹਨਾਂ ਵਿਚ ਉਹਦਾ ਦਿਲ ਧੜਕਦਾ ਹੈ।

"ਕੋਈ ਸਰਕਾਰ ਤਦ ਹੀ ਸਿਆਣੀ ਅਖਵਾ ਸਕਦੀ ਹੈ ਜਦ ਉਥੋਂ ਦੇ ਲੋਕਾਂ ਨੂੰ ਆਪਣੇ ਵਿਚਾਰ ਪ੍ਰਗਟ ਕਰਨ ਦੀ ਪੂਰੀ ਖੁਲ੍ਹ ਹੋਵੇ। ਜਦੋਂ ਤੁਸੀਂ ਲੋਕਾਂ ਦੀ ਆਵਾਜ਼ ਦਬਾ ਦਿੰਦੇ ਹੋ ਤਾਂ ਉਹਨਾਂ ਦੇ ਮਨਾਂ ਵਿਚ ਕੁੜੱਤਣ ਭਰ ਜਾਂਦੀ ਹੈ ਅਤੇ ਉਹਨਾਂ ਦੇ ਦਿਲ ਕਠੋਰ ਹੋ ਜਾਂਦੇ ਹਨ। ਅਤੇ ਇਹ ਦੁਨੀਆਂ ਵਿਚਾਰ 'ਤੇ ਖੜ੍ਹੀ ਹੈ :—

'ਵਿਚਾਰ ਸੰਪੱਤੀ ਹਨ'

ਇਕ ਪੁਰਾਣੇ ਹਿੰਦੁਸਤਾਨੀ ਲੇਖਕ ਦਾ ਕਥਨ ਹੈ ਕਿ ਸਿਆਣੇ ਰਾਜੇ ਨੂੰ ਲੱਖਾਂ ਮੂਰਖਾਂ ਦੀ ਅੰਨ੍ਹੀ ਤਾਬੇਦਾਰੀ ਨਾਲੋਂ ਸੌ ਸੂਝਵਾਨ ਬੰਦਿਆਂ ਦੀ ਜ਼ਿਆਦਾ ਕਦਰ ਕਰਨੀ ਚਾਹੀਦੀ ਹੈ ਅਤੇ ਕਿਸੇ ਵੀ ਰਾਜ ਦੇ ਮਾਣ ਯੋਗ ਬਣਨ ਲਈ ਸਭ ਤੋਂ ਪਹਿਲੀ ਸ਼ਰਤ ਇਹ ਹੈ ਕਿ ਉਹ ਹਰ ਵਿਚਾਰਧਾਰਾ ਦੇ ਲੋਕਾਂ ਨੂੰ ਹਰ ਮਾਮਲੇ ਵਿਚ, ਨਿਰਭਉ ਹੋ ਕੇ ਬੋਲਣ ਦੀ ਆਜ਼ਾਦੀ ਦੇਵੇ।"

ਭਾਰਤੀ ਨੇ ਅੰਗਰੇਜ਼ੀ ਵਿਚ ਬਹੁਤ ਘਟ ਕਵਿਤਾਵਾਂ ਲਿਖੀਆਂ। ਇਹਨਾਂ ਤੋਂ ਉਹਦੀ ਅੰਗਰੇਜ਼ੀ ਭਾਸ਼ਾ ਉਤੇ ਮੁਹਾਰਤ ਅਤੇ ਫੋਕੀ ਬਣਾਵਟ ਲਈ ਘਿਰਣਾ ਦਾ ਪਤਾ ਲਗਦਾ ਹੈ : ਗੱਦ ਕਵਿਤਾ ਤੋਂ ਇਲਾਵਾ ਭਾਰਤੀ ਅੰਗਰੇਜ਼ੀ ਵਿਚ ਬਹੁਤ ਵਧੀਆ ਸਰੋਦੀ ਕਵਿਤਾਵਾਂ ਲਿਖ ਲੈਂਦਾ ਸੀ। ਇਸ ਦੀ ਜਿਉਂਦੀ ਜਾਗਦੀ ਮਿਸਾਲ ਉਹਦੀ ਕਵਿਤਾ, "ਗਲਵਕੜੀ" ਵਿਚ ਸਾਡੇ ਸਾਹਮਣੇ ਹੈ।

## "ਉਸ ਨੂੰ ਅਮਰ ਕਹੋ"

ਵਾਰਤਕ ਅਤੇ ਕਵਿਤਾ, ਦੋਹਾਂ ਦੇ ਸ਼ਾਨਦਾਰ ਸੁਮੇਲ ਦਾ ਮਾਹਿਰ, ਕਈ ਭਾਸ਼ਾਵਾਂ ਦਾ ਗੰਭੀਰ ਵਿਦਿਆਰਥੀ, ਅਣਥੱਕ ਅਤੇ ਜੋਸ਼ੀਲਾ ਲੇਖਕ ਹੋਣ ਦੇ ਨਾਤੇ, ਭਾਰਤੀ ਦਾ ਤਮਿਲ ਸਾਹਿਤ ਵਿਚ ਸਥਾਨ ਸਦਾ ਅਜਿੱਤ ਰਹੇਗਾ।

ਉਹਦੇ ਜੀਵਨ ਅਤੇ ਕੰਮ ਨੂੰ ਦੇਖਦਿਆਂ ਹੋਇਆਂ, ਹੈਰਾਨ ਰਹਿ ਜਾਈਦਾ ਹੈ ਕਿ ਉਹ ਕਿੰਨਾ ਸਿਰੜੀ ਸੀ। ਆਸ਼ਾਵਾਦ ਤਾਂ ਉਸ ਵਿਚ ਕੁੱਟ ਕੁੱਟ ਕੇ ਭਰਿਆ ਹੋਇਆ ਸੀ।

ਘੋਰ ਗਰੀਬੀ, ਬੀਮਾਰੀ ਅਤੇ ਰੋਜ਼ ਰੋਜ਼ ਦੀਆਂ ਅਸਫ਼ਲਤਾਵਾਂ ਦਾ ਭੰਨਿਆਂ ਹੋਣ ਦੇ ਬਾਵਜੂਦ ਉਹਦਾ ਸ਼ਕਤੀ ਵਿਚ ਅਟੁੱਟ ਵਿਸ਼ਵਾਸ ਬਣਿਆ ਰਿਹਾ। ਇਹ ਕਿ ਸ਼ਕਤੀ ਮਾਂ ! ਸਦਾ ਸਾਡੀ ਰੱਖਿਆ ਕਰਦੀ ਹੈ; ਸਾਡਾ ਕਲਿਆਣ ਕਰਦੀ ਹੈ। ਉਹ ਕੁਦਰਤ ਨੂੰ ਮਿੱਤਰ ਮੰਨਦਾ ਸੀ। ਇਹੀ ਕਾਰਨ ਹੈ ਕਿ ਉਹਦਾ ਪਿਆਰ ਸਰਬ-ਵਿਆਪਕ ਸੀ। ਉਹ ਪੰਜਾਂ ਤੱਤਾਂ ਦੀ ਅਮੀਰੀ ਦਾ ਸ਼ਰਧਾਲੂ ਸੀ। ਉਹਦੀ ਕਵਿਤਾ ਅਤੇ ਵਾਰਤਕ ਦੀ ਭਰਪੂਰਤਾ ਇਸ ਗੱਲ ਦੀ ਸੂਚਕ ਹੈ ਕਿ ਉਹ ਜ਼ਿੰਦਗੀ ਨੂੰ ਅੰਤਾਂ ਦਾ ਪਿਆਰ ਕਰਦਾ ਸੀ, ਸਦਾ ਖਿੜੇ ਰਹਿਣਾ, ਅਗਿਆਨ ਅਤੇ ਮੌਤ ਨੂੰ ਨਫ਼ਰਤ ਕਰਨਾ। ਭਾਰਤੀ, ਸਾਧਾਂ ਦੇ ਵੈਰਾਗੀਪਣੇ ਤੋਂ ਆਕੀ ਸੀ; ਚੰਦਰਾਕਾਇਨ ਕਥਾਇ' ਦਾ ਨਾਇਕ ਵਿਸ਼ਵਾਨਾਥ ਸ਼ਰਮਾ ਸਾਧਾਂ ਵਾਲਾ ਚੋਲਾ ਲਾਹ ਕੇ ਪਰ੍ਹਾਂ ਵਗਾਹ ਮਾਰਦਾ ਹੈ ਤੇ ਮੁੜ ਕੇ ਭਰਪੂਰ ਜ਼ਿੰਦਗੀ ਜਿਉਣ ਲੱਗ ਪੈਂਦਾ ਹੈ। ਸੱਚੀ ਭਗਤੀ ਇਹ ਹੈ ਕਿ ਮਨ ਨੂੰ ਕਾਬੂ ਵਿਚ ਰਖਿਆ ਜਾਵੇ। ਇਸ ਵਿਚ ਕੋਈ ਸ਼ੱਕ ਨਹੀਂ ਕਿ ਸ਼ੁੱਧ ਤਨ ਵਿਚ ਹੀ ਸੱਚੇ ਸੁੱਚੇ ਮਨ ਦਾ ਵਾਸ ਹੁੰਦਾ ਹੈ। ਜੇ ਮਨ ਸਾਫ਼ ਹੋਵੇ ਤਾਂ ਵਿਚਾਰ ਅਤੇ ਅਮਲ ਦੋਵੇਂ ਪਵਿੱਤਰ ਹੋਣ ਹੋਣਗੇ। ਅਸਲੀ ਗੱਲ ਤਾਂ ਇਹ ਹੈ ਕਿ ਬੀਤੇ ਬਾਰੇ ਝੂਰ ਕੇ ਜਾਂ ਨਿਰਾਸ਼ਾ ਵਿਚ ਵੈਰਾਗੀ ਹੋ ਕੇ ਆਦਮੀ ਨੂੰ ਆਪਣਾ ਵਰਤਮਾਨ ਕਦੇ ਵੀ ਨਰਕ ਨਹੀਂ ਬਣਾਉਣਾ ਚਾਹੀਦਾ। ਸੱਚੀ ਯੋਗ ਸਾਧਨਾ ਇਹੋ ਹੈ ਕਿ ਮੌਜੂਦਾ ਹਾਲਾਤ ਵਿਚੋਂ ਵਧ ਤੋਂ ਵਧ ਖ਼ੁਸ਼ੀ ਪ੍ਰਾਪਤ ਕੀਤੀ ਜਾਵੇ। ਆਪਣੀਆਂ ਨਜ਼ਰਾਂ ਸਾਧ ਕੇ ਆ ਰਹੇ ਸ਼ਾਨਦਾਰ ਭਵਿਖ ਵੱਲ ਲਾਈਆਂ ਜਾਣ ਅਤੇ ''ਮਰੇ ਹੋਏ ਭੂਤ'' ਨੂੰ ਯਾਦ ਕਰ ਐਵੇਂ ਹੱਡਾਂ ਨੂੰ ਝੋਰਾ ਨਾ ਲਾਇਆ ਜਾਵੇ :—

ਅੰਨ੍ਹੇ ਖੂਹ ਨਾ ਡਿੱਗ ਮੂਰਖਾ !
ਬੀਤੇ ਉਤੇ ਝੂਰ ਝੂਰ ਕੇ
ਵਰਤਮਾਨ ਦਾ ਨਾਸ ਕਰੇਂ ਕਿਉਂ ?—
ਇਹ ਬੇਲੋੜਾ ਪਸ਼ਚਾਤਾਪ
ਤੇਰੀ ਅਕਲ ਦਾ ਹੈ ਸੰਤਾਪ—
ਵਕਤ ਬੀਤਿਆ ਮੁੜ ਨਹੀਂ ਆਉਣਾ !
ਭੂਤਕਾਲ ਤੋਂ ਪਿੰਡ ਛੁਡਾ ਤੂੰ।
ਐਸਾ ਹੰਭਲਾ ਮਾਰ
ਨਵਾਂ ਜਨਮ ਹੁਣ ਧਾਰ।

ਜਾਨ ਕਪੂਰ ਪਾਵਸ ਨੇ ਇਕ ਵਾਰ ਵਾਲਟ ਵਿਟਮੇਨ ਬਾਰੇ ਕਿਹਾ ਸੀ :—

'ਮੈਨੂੰ ਤਾਂ ਇਉਂ ਲਗਦਾ ਹੈ ਕਿ ਵਾਲਟ ਵਿਟਮੇਨ ਦੀ ਕਵਿਤਾ ਦੀ ਜਿੰਦ ਜਾਨ ਉਹਦਾ ਆਸ਼ਾਵਾਦ ਹੈ ਅਤੇ ਉਹਦੇ ਆਸ਼ਾਵਾਦ ਦੀ ਜਿੰਦ ਜਾਨ ਇਕ ਦਲੇਰ ਅਤੇ ਸੰਤੁਸ਼ਟੀ ਪ੍ਰਦਾਨ ਕਰਨ ਵਾਲਾ ਅਜਿਹਾ ਰਹੱਸਵਾਦ ਹੈ ਜਿਹੜਾ ਕਦੇ ਕਦਾਈਂ ਹੀ ਕੋਈ

ਕਵੀ ਆਤਮ-ਸ਼ਕਤੀ ਰਾਹੀਂ ਪ੍ਰਾਪਤ ਕਰਦਾ ਹੈ।

ਇਹ ਕਥਨ ਸੁਬਰਾਮਨੀਆ ਭਾਰਤੀ ਉੱਤੇ ਵੀ ਲਾਗੂ ਹੁੰਦਾ ਹੈ। ਵਾਲਟ ਵਿਟਮੈਨ ਦਾ ਪੱਕਾ ਆਸ਼ਕ ਹੋਣ ਕਰਕੇ, ਭਾਰਤੀ ਨੇ ਵੀ ਅਜਿਹੀਆਂ ਖੁਲ੍ਹੀਆਂ ਕਵਿਤਾਵਾਂ ਲਿਖੀਆਂ ਜੋ ਕੁਦਰਤ ਵਿਚ ਵਸੇ ਹੋਏ ਰੱਬ ਵਿਚ ਅਟੁੱਟ ਵਿਸ਼ਵਾਸ ਪ੍ਰਗਟ ਕਰਦੀਆਂ ਹਨ। ਉਹ ਇਕ ਅਜਿਹਾ ਆਦਰਸ਼ਵਾਦੀ ਸੰਸਾਰ ਚਿਤਵਦਾ ਹੈ ਜਿਸ ਵਿਚ ਨਾ ਕਦੇ ਸੋਗ ਹੋਵੇ ਅਤੇ ਨਾ ਹੀ ਵਹਿਮ ਦੀ ਘਾਤਕ ਬੀਮਾਰੀ। ਮੌਤ ਨੂੰ 'ਕੱਖ' ਸਮਝ ਕੇ ਠੋਕਰ ਮਾਰ ਦੇਣੀ ਚਾਹੀਦੀ ਹੈ। ਕੁਦਰਤ ਵਿਚਲੇ ਸੰਗੀਤ ਅਤੇ ਦ੍ਰਿਸ਼ਾਂ ਨੂੰ ਖ਼ੁਸ਼ੀ ਖ਼ੁਸ਼ੀ 'ਜੀ ਆਇਆਂ' ਕਹਿਣਾ ਚਾਹੀਦਾ ਹੈ।

ਸਾਡੇ ਲੋਕਾਂ ਨੂੰ ਖ਼ੁਸ਼ਹਾਲ ਅਤੇ ਰਾਂਗਲਾ ਭਵਿੱਖ ਅਵੱਸ਼ ਨਸੀਬ ਹੋਵੇਗਾ ਜੇਕਰ ਸਾਡੇ ਮਨਾਂ ਵਿਚ ਇਹਦੀ ਤਾਂਘ ਹੋਵੇ ਅਤੇ ਅਸੀਂ ਇਹਦੀ ਪ੍ਰਾਪਤੀ ਲਈ ਸੰਘਰਸ਼ ਕਰੀਏ। ਭਾਰਤੀ ਜੁਆਨੀ ਵਿਚ ਹੀ ਸੁਰਗਵਾਸ ਹੋ ਗਿਆ। ਪਰ ਮਰਨ ਤੋਂ ਪਹਿਲਾਂ ਉਹ ਸਾਨੂੰ ਨਿੱਡਰ ਅਤੇ ਆਸ਼ਾਵਾਦੀ ਹੋਣ ਦਾ ਸੰਦੇਸ਼ ਜ਼ਰੂਰ ਦੇ ਗਿਆ। ਸਾਨੂੰ ਇਸ ਗੱਲ 'ਤੇ ਅਫ਼ਸੋਸ ਨਹੀਂ ਕਰਨਾ ਚਾਹੀਦਾ ਕਿ ਉਹ ਜਿਊਂਦੇ ਜੀਅ ਸੰਸਾਰ-ਪ੍ਰਸਿਧ ਹਸਤੀ ਨਾ ਬਣਿਆ ਜਾਂ ਉਹਨੇ ਨੋਬਲ ਪ੍ਰਾਈਜ਼ ਨਾ ਜਿੱਤਿਆ। ਅੱਜ ਸਾਰੀ ਦੁਨੀਆ ਉਹਦੀ ਅਤੇ ਉਹਦੇ ਕੰਮ ਦੀ ਮਹਾਨਤਾ ਨੂੰ ਮੰਨਦੀ ਹੈ!

ਭਾਰਤੀ ਨੇ ਮੰਨੇ ਪ੍ਰਮੰਨੇ ਵਿਦਵਾਨ ਸੁਆਮੀ ਨਾਥ ਆਇਰ ਬਾਰੇ ਕਿਹਾ ਸੀ, "ਜਦੋਂ ਤਕ ਤਮਿਲ ਜਿਊਂਦੀ ਰਹੇਗੀ ਉਦੋਂ ਤਕ ਉਹਦਾ ਨਾਂ ਵੀ ਵਿਦਵਾਨਾਂ ਦੇ ਦਿਲਾਂ ਵਿਚ ਜਿਊਂਦਾ ਰਹੇਗਾ ਤੇ ਉਹ ਸਦਾ ਉਹਨੂੰ ਯਾਦ ਕਰਦੇ ਰਹਿਣਗੇ।"

ਕਵੀ ਹੋਣ ਦੇ ਨਾਤੇ, ਭਾਰਤੀ ਦਾ ਨਾਂ ਵੀ "ਸਾਰੇ ਤਮਿਲ ਲੋਕਾਂ ਦੇ ਦਿਲਾਂ ਵਿਚ ਵਸਿਆ ਰਹੇਗਾ। ਉਹ ਵੀ ਸਦਾ ਉਹਦੀਆਂ ਬਾਤਾਂ ਪਾਉਂਦੇ ਰਹਿਣਗੇ।"

ਨਵਰਤਨ ਰਾਮ ਰਾਓ ਦੇ ਸ਼ਬਦਾਂ ਵਿਚ :—

"ਜਦੋਂ ਤਕ ਲੋਕ ਭਾਰਤ ਮਾਂ ਅਤੇ ਨੇਕੀ ਨੂੰ ਪਿਆਰ ਕਰਦੇ ਰਹਿਣਗੇ ਉਦੋਂ ਤਕ ਭਾਰਤੀ ਨੂੰ ਪੜ੍ਹਿਆ ਜਾਂਦਾ ਰਹੇਗਾ। ਸਾਡੀ ਸ਼ਾਨਦਾਰ ਤਮਿਲ ਬੋਲੀ ਵਾਂਗ ਉਹਦਾ ਭਵਿਖ ਉੱਜਲ ਹੈ। ਇਹ ਸਦਾ ਜਿਊਂਦੀ ਰਹੇਗੀ ਤੇ ਭਾਰਤੀ ਵੀ। ਸੋ ਉਹਨੂੰ ਅਮਰ ਕਹਿਣਾ ਕੋਈ ਅਤਿ ਕਥਨੀ ਨਹੀਂ ਹੈ। ਉਸ ਨੂੰ ਅਮਰ ਕਹੋ!"

# ਹਵਾਲ


1. ਸੁਬਰਾਮਨੀਆ ਭਾਰਤੀ : ਮਹਾਂਕਵੀ ਭਾਰਤੀਯਰ ਕਾਵੀਥਾਇਗਲ (ਸ਼ਕਤੀ ਕਾਰਯਾਲਮ, ਮਦਰਾਸ–6. 1957)

   ਭਾਰਤੀ ਦੀਆਂ ਲਿਖਤਾਂ-ਲੇਖ : (ਭਾਰਤੀ ਪਰਾਚੁਰਾਲਯਮ, ਮਦਰਾਸ. 1940)

   ਲੇਖ-ਕਲਾਇਗਲ : (ਭਾਰਤੀ ਪਰਾਚੁਰਾਲਯਮ, ਮਦਰਾਸ. 1949)

   ਅਗਨੀ ਅਤੇ ਹੋਰ ਕਵਿਤਾਵਾਂ ਅਤੇ ਅਨੁਵਾਦ : ਸੀ. ਆਰ. ਰੈੱਡੀ ਅਤੇ ਕੇ.ਐੱਸ. ਵੈਨਕਟਰਾਮਨੀ ਦੁਆਰਾ ਸੰਪਾਦਤ (ਭਾਰਤੀ ਪਰਾਚੁਰਾਲਯਮ, ਮਦਰਾਸ. 1937)

   ਲੇਖ ਅਤੇ ਗੱਦ ਦੀਆਂ ਹੋਰ ਕਾਤਰਾਂ : ਸੀ. ਆਰ. ਰੈੱਡੀ ਅਤੇ ਕੇ. ਐੱਸ. ਵੈਨਕਟਰਾਮਨੀ ਦੁਆਰਾ ਸੰਪਾਦਤ (ਭਾਰਤੀ ਪਰਾਚੁਰਾਲਯਮ, ਮਦਰਾਸ, 1937)

| | |
|---|---|
| 2. ਅਨਾਨਟਾਚਰੀ ਅਕੂਰ | ਚੱਕਰਵਰਥੀ ਸੁਬਰਾਮਨੀਆ ਭਾਰਤੀ ਚਾਰੀਥਰਾਮ (ਫਿਟਾਪਾ ਮਲਾਰ ਪਰਾਸੁਰਾਲਾਯਮ, ਸ਼ੈ ਕੋਟਾਹ, 1936) |
| ਭਾਰਤੀ, ਖਾਨਗਾਮੱਲ | ਭਾਰਤੀਆਰਮ ਕਾਵੀਥਾਯਮ (ਪੜ੍ਹਮਾਇ ਪਾਡੀ ਪਾਗਮ, ਕਰਾਇਕੁਡੀ, 1947) |
| ਇਜੈਨਗਾਰ, ਕੇ. ਆਰ. ਸ੍ਰੀ ਨਿਵਾਸ | ਇੰਡੀਅਨ ਰਾਈਟਿੰਗ ਇਨ ਇੰਗਲਿਸ਼ (ਏਸ਼ੀਆ ਪਬਲਿਸ਼ਿੰਗ ਹਾਊਸ, ਬੰਬਈ, 1962) |
| ਮਹਾਦੇਵਨ, ਪੀ. | ਸੁਬਰਾਮਨੀਆ ਭਾਰਤੀ—ਏ ਮੈਮੋਇਰ (ਆਰਤੀ ਪਬਲਿਸ਼ਰਜ਼, ਮਦਰਾਸ, 1957) |
| ਨੰਦ ਕੁਮਾਰ, ਪ੍ਰੇਮਾ | ਭਾਰਤੀ ਇਨ ਇੰਗਲਿਸ਼ ਵਰਸ (ਹੀਗਿੰਨ ਬਾਥਮਜ਼, ਮਦਰਾਸ, 1958) |
| | ਸੁਬਰਾਮਨੀਆ ਭਾਰਤੀ (ਰਾਓ ਐਂਡ ਰਾਘਾਵਨ, ਮੈਸੂਰ, 1964) |
| ਪਦਮਨਾਭਾਨ, ਆਰ. ਏ. | ਚਿੱਤਰਾ ਭਾਰਤੀ (ਅਮੁਡਾ ਨੀਲਾਇਮ, ਮਦਰਾਸ 18. 1957) |
| ਪ੍ਰਭੂ, ਆਰ. ਕੇ. ਸੰਗ੍ਰਹਿ | ਐਨ ਐਨਥੋਲੋਜ਼ੀ ਆਫ ਮਾਡਰਨ ਇੰਡੀਅਨ ਐਲੋਕੁਐਂਸ (ਭਾਰਤੀ ਵਿਦਿਆ ਭਵਨ, ਬੰਬਈ, 1960) |

ਪ੍ਰਭੂ, ਆਰ. ਕੇ. ਸੰਪਾਦਨ — ਇੰਡੀਅਨ ਨੈਸ਼ਨਲ ਸਾਂਗਜ਼ (ਪਾਪੂਲਰ ਪ੍ਰਕਾਸ਼ਨ, ਬੰਬਈ, 1966)

ਰਾਜਗੋਪਾਲਨ ਐਂਡ ਸੁੰਦਰ ਆਰਜਨ — ਕਾਨਨ ਐਨ ਕਵੀ (ਸ਼ਕਤੀ ਕਾਰਯਾਲਯਮ, ਮਦਰਾਸ, 1937)

ਰਾਮਾਸਵਾਮੀ, ਵੀ. — ਮਹਾਕਵੀ ਭਾਰਤੀਅਰ (ਸ਼ਕਤੀ ਕਾਰਯਾਲਯਮ, ਮਦਰਾਸ, 1944)

ਸ਼ਾਸਤਰੀ, ਕੇ. ਐੱਸ. ਰਾਮਾਸਵਾਮੀ — ਸੁਬਰਾਮਨੀਆ ਭਾਰਤੀ—ਹਿੱਜ਼ ਗਾਈਡ ਐਂਡ ਆਰਟ ਵੈਲਥ ਐਂਡ ਵੈਲਫੇਅਰ ਆਫਿਸ, ਮਦਰਾਸ, 1951)

ਸ੍ਰੀਨਿਵਾਸ ਰਾਘਵਨ, ਏ (ਸੰਪਾਦਨ) — ਦੀ ਵਾਇਸ ਆਫ਼ ਪੋਇਟ : ਇੰਗਲਿਸ਼ ਰੈਨਡਰਿੰਗਜ਼ ਆਫ਼ ਭਾਰਤੀਜ਼ ਵਰਸਜ਼ (ਭਾਰਤੀ ਤਮਿਲ ਸੰਗਮ, ਕਲਕੱਤਾ, 1951)

ਸੁਬਰਾਮਨੀਅਮ ਕੇ. ਐਨ. (ਸੰਪਾਦਨ) — ਭਾਰਤੀ (ਤਮਿਲ ਰਾਈਟਰਜ਼ ਐਸੋਸੀਏਸ਼ਨ, ਮਦਰਾਸ 1959)

ਸੁੰਦਾਰਾਮ, ਪੀ. ਐੱਮ. — ਭਾਰਤੀਅਰ; ਵਾਰਾਲਾਰਮ ਕਾਵੀਬਾਯੁਮ (ਓਰੀਐਂਟ ਲਾਂਗਮੈਨਜ਼)

ਥੂਰਾਨ, ਪੈਰੀਆਸਾਮੀ — ਭਾਰਤੀ ਤਾਮੀਜ਼ਹ(ਅਮੁਡਾ ਨੀਲਾਇਮ,ਮਦਰਾਸ.1954)

ਵਿਸ਼ਵਨਾਥਨ, ਸੀ. — ਭਾਰਤੀ ਐਂਡ ਹਿਜ਼ ਵਰਕਸ (ਭਾਰਤੀ ਪਰਾਚੂਰਾਲਯਮ, ਮਦਰਾਸ, 1929)